ਹਿੰਦੁਸਤਾਨ ਦੇ ਸਭਿਆਚਾਰਕ ਅਤੇ ਅਧਿਆਤਮਿਕ ਇਤਿਹਾਸ ਵਿਚ ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਕਾਰਨਾਮਿਆਂ ਨੂੰ ਇਕ ਵਿਸ਼ੇਸ਼ ਪਦਵੀ ਪ੍ਰਾਪਤ ਹੈ । ਉਨ੍ਹਾਂ ਨੇ ਧਰਮ ਦਾ ਉਹ ਇਨਕਲਾਬੀ ਸੰਕਲਪ ਪੇਸ਼ ਕੀਤਾ ਸੀ, ਜਿਸ ਅਨੁਸਾਰ ਲੋਕਾਂ ਦੀ ਸੇਵਾ ਨੂੰ ਮਜ਼ਹਬੀ ਇਬਾਦਤ ਦਾ ਦਰਜਾ ਪ੍ਰਾਪਤ ਹੋ ਗਿਆ ਸੀ । ਸੁਲਤਾਨ ਅਤੇ ਸਿਆਸਤ ਦੋਹਾਂ ਤੋਂ ਦੂਰ ਰਹਿ ਕੇ ਉਨ੍ਹਾਂ ਨੇ 'ਮਾਨਵ-ਨਿਰਮਾਣ' ਦਾ ਕੰਮ ਕੀਤਾ ਅਤੇ ਰੂਹਾਨੀ ਜਜ਼ਬੇ ਨਾਲ ਸਰਸ਼ਾਰ ਇਨਸਾਨਾਂ ਦੀ ਇਕ ਨਸਲ ਅੱਗੇ ਤੋਰੀ ਜਿਸ ਨੇ ਆਪਣੇ ਜੀਵਨ ਨੂੰ ਸਦਾਚਾਰਕ ਅਤੇ ਰੂਹਾਨੀ ਕਦਰਾਂ ਦੀ ਸੇਵਾ ਵਿਚ ਲਗਾ ਦਿਤਾ ਸੀ । ਉਨ੍ਹਾਂ ਦੀ ਖ਼ਾਨਗਾਹ ਤੋਂ ਰੂਹਾਨੀਅਤ, ਮਨੁੱਖਤਾ ਤੇ ਮਨੁੱਖ-ਮੈਤਰੀ ਦੇ ਸੋਮੇ ਫੁਟ ਫੁਟ ਕੇ ਸਾਰੇ ਦੇਸ਼ ਵਿਚ ਵਹਿ ਤੁਰੇ । ਹਜ਼ਰਤ ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਇਹ ਜੀਵਨੀ ਸਮਕਾਲੀ ਅਤੇ ਭਰੋਸੇਯੋਗ ਸਰੋਤਾਂ ਦੀ ਰੌਸ਼ਨੀ ਵਿਚ ਤਿਆਰ ਕੀਤੀ ਗਈ ਹੈ, ਜਿਹੜੀ ਸੰਖੇਪ ਪਰ ਪ੍ਰਮਾਣੀਕ ਹੈ ।

ਪ੍ਰੋਫੈਸਰ ਖ਼ਲੀਕ ਅਹਿਮਦ ਨਿਜ਼ਾਮੀ ਕੌਮਾਂਤਰੀ ਪ੍ਰਸਿੱਧੀ ਦੇ ਇਤਿਹਾਸਕਾਰ ਹਨ । ਆਪ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਵਿਚ ਇਤਿਹਾਸ ਵਿਭਾਗ ਦੇ ਪ੍ਰੋਫੈਸਰ ਅਤੇ ਮੁੱਖੀ ਰਹੇ ਹਨ । ਇਸਲਾਮੀ ਤਸੱਵਫ਼ ਤੇ ਆਪ ਦੀ ਗਹਿਰੀ ਨਜ਼ਰ ਹੈ । 'ਤਾਰੀਖ਼-ਇ-ਮਸ਼ਾਇਖ਼-ਉ-ਚਿਸ਼ਤ' ਇਸ ਵਿਸ਼ੇ ਤੇ ਭਰੋਸੇਯੋਗ ਕ੍ਰਿਤ ਹੈ । ਆਪ ਸ਼ਾਮ ਵਿਚ ਭਾਰਤ ਦੇ ਰਾਜਦੂਤ ਵੀ ਰਹੇ । ਅੱਜ-ਕਲ ਆਪ ਪੜ੍ਹਨ-ਲਿਖਣ ਅਤੇ ਸੰਪਾਦਨ ਆਦਿ ਵਿਚ ਰੁੱਝੇ ਹੋਏ ਹਨ ।

ਰਾਸ਼ਟਰੀ ਜੀਵਨੀਆਂ ਦੀ ਲੜੀ

# ਸ਼ੇਖ ਨਿਜ਼ਾਮੁੱਦੀਨ ਔਲੀਆ


ਲੇਖਕ

ਖ਼ਲੀਕ ਅਹਿਮਦ ਨਿਜ਼ਾਮੀ

ਅਨੁਵਾਦ

ਹਰਬੰਸ ਸਿੰਘ ਤਸੱਵਰ





ਨੈਸ਼ਨਲ ਬੁਕ ਟਰੱਸਟ, ਇੰਡਿਆ

ਨਵੀਂ ਦਿੱਲੀ

# ਤਤਕਰਾ

# ਪ੍ਰਵੇਸ਼ਕਾ

ਹਿੰਦੁਸਤਾਨ ਦੇ ਸਭਿਆਚਾਰਕ ਤੇ ਅਧਿਆਤਮਕ ਇਤਿਹਾਸ ਵਿਚ ਸ਼ੇਖ ਨਿਜ਼ਾਮੁੱਦੀਨ ਔਲੀਆ (1243-1325) ਦੇ ਵਿਅਕਤਿੱਤਵ ਅਤੇ ਉਨ੍ਹਾਂ ਦੇ ਕਾਰਨਾਮਿਆਂ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਉਨ੍ਹਾਂ ਨੇ ਲਗਭਗ ੫੦ ਵਰ੍ਹੇ ਰਾਜਧਾਨੀ ਦਿੱਲੀ ਵਿਚ ਬੈਠ ਕੇ ਮਨੁੱਖੀ ਮਨਾਂ ਨੂੰ ਪਿਆਰ ਦੇ ਰਿਸ਼ਤੇ ਵਿਚ ਪ੍ਰੋਣ ਅਤੇ ਵਿਧਾਤਾ ਨਾਲ ਉਨ੍ਹਾਂ ਦਾ ਟੁੱਟਾ ਹੋਇਆ ਰਿਸ਼ਤਾ ਜੋੜਨ ਵਿਚ ਬਤੀਤ ਕੀਤੇ। ਆਪਣੇ ਪੀਰ-ਉ-ਮੁਰਸ਼ਦ ਬਾਬਾ ਫ਼ਰੀਦ ਸ਼ਕਰਗੰਜ ਦੀ ਤਰ੍ਹਾਂ ਉਹ ਸੀਉਂਦੇ ਅਤੇ ਜੋੜਦੇ ਸਨ- ਭਾਵੇਂ ਉਹ ਫਟਿਆ ਹੋਇਆ ਗਰੇਬਾਨ ਹੋਵੇ ਜਾਂ ਟੁੱਟਾ ਹੋਇਆ ਦਿਲ, ਇਨ੍ਹਾਂ ਨੂੰ ਜੋੜਨ ਵਿਚ ਉਨ੍ਹਾਂ ਨੂੰ ਇਕ ਅਧਿਆਤਮਿਕ ਸਰੂਰ ਦਾ ਅਹਿਸਾਸ ਹੁੰਦਾ ਸੀ। ਵਿਰੋਧ ਦੇ ਮੁਕਾਬਲੇ ਵਿਚ ਮਿਲਾਪ ਅਤੇ ਨਫ਼ਰਤ ਦੇ ਮੁਕਾਬਲੇ ਵਿਚ ਮੁਹੱਬਤ ਨੂੰ ਉਨ੍ਹਾਂ ਨੇ ਆਪਣਾ ਮੰਤਵ ਬਣਾਇਆ ਸੀ ਅਤੇ ਇਸ ਆਸ਼ੇ ਦੀ ਪੂਰਤੀ ਲਈ ਉਹ ਰਾਤ-ਦਿਨ ਸੰਘਰਸ਼ ਕਰਦੇ ਸਨ। ਉਨ੍ਹਾਂ ਨੇ ਧਰਮ ਦਾ ਉਹ ਕ੍ਰਾਂਤੀਕਾਰੀ ਆਦਰਸ਼ ਪੇਸ਼ ਕੀਤਾ ਸੀ ਜਿਸ ਅਨੁਸਾਰ ਮਨੁੱਖੀ ਸੇਵਾ ਨੂੰ ਪ੍ਰਭੂ ਭਗਤੀ ਦਾ ਸਥਾਨ ਪ੍ਰਾਪਤ ਹੋ ਗਿਆ ਸੀ। ਉਨ੍ਹਾਂ ਨੇ ਆਪ ਕਦੀ ਕਿਸੇ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰੀ ਨਹੀਂ ਭਰੀ, ਸਗੋਂ ਦਰਬਾਰੀ ਵਾਤਾਵਰਣ ਅਤੇ ਉਸ ਦੇ ਪ੍ਰਭਾਵ ਤੋਂ ਆਪਣੇ ਆਪ ਨੂੰ ਇਤਨਾ ਦੂਰ ਰਖਿਆ ਕਿ ਉਨ੍ਹਾਂ ਦੀ ਖ਼ਾਨਗਾਹ ਦਿੱਲੀ ਵਿਚ ਹੁੰਦੇ ਹੋਏ ਵੀ ਦਿਲੀ ਰਾਜ ਦਾ ਭਾਗ ਨਾ ਬਣ ਸਕੀ। ਇਥੋਂ ਦੀ ਜ਼ਿੰਦਗੀ ਦੂਜੇ ਹੀ ਅਸੂਲਾਂ 'ਚ ਢਲਦੀ ਸੀ। ਸ਼ਾਹੀ ਹੁਕਮ ਇਥੋਂ ਦੇ ਸ਼ਾਂਤ ਅਧਿਆਤਮਿਕ ਚੌਗਿਰਦੇ ਤੇ ਕੋਈ ਪ੍ਰਭਾਵ ਨਹੀਂ ਪਾਉਂਦੇ ਸਨ। ਸੁਲਤਾਨ ਤੇ ਸਿਆਸਤ ਦੋਹਾਂ ਤੋਂ ਵਖਰੇ ਰਹਿ ਕੇ ਉਨ੍ਹਾਂ ਨੇ 'ਮਾਨਵ-ਨਿਰਮਾਣ' ਦਾ ਕੰਮ ਕੀਤਾ ਅਤੇ ਅਧਿਆਤਮਿਕ ਜਜ਼ਬੇ 'ਚ ਮਗਨ ਹੋਏ ਮਨੁੱਖਾਂ ਦੀ ਇਕ ਅਜਿਹੀ ਨਸਲ ਪੈਦਾ ਕਰ ਦਿਤੀ ਜਿਸ ਨੇ ਆਪਣੇ ਜੀਵਨ ਨੂੰ ਸਦਾਚਾਰਕ ਅਤੇ ਅਧਿਆਤਮਿਕ ਕੀਮਤਾਂ ਦੀ ਸੇਵਾ ਵਿਚ ਲਗਾ ਦਿਤਾ। ਇਨ੍ਹਾਂ ਦੀ ਖ਼ਾਨਗਾਹ ਤੋਂ ਮਨੁੱਖਤਾ, ਰੂਹਾਨੀਅਤ ਅਤੇ ਮਨੁੱਖ-ਮੈਤ੍ਰੀ ਦੇ ਸੋਮੇ ਫੁਟ ਕੇ ਸਾਰੇ ਦੇਸ਼ ਵਿਚ ਵਹਿ ਤੁਰੇ।

ਜ਼ਮਾਨੇ ਨੇ ਬਹੁਤ ਰੰਗ ਬਦਲੇ। ਸਿਆਸੀ ਉਤਾਰ-ਚੜ੍ਹਾ ਦੀਆਂ ਕਿੰਨੀਆਂ ਹੀ ਗਾਥਾਵਾਂ ਸਮੇਂ ਦੇ ਪੰਨਿਆਂ ਤੇ ਲਿਖੀਆਂ ਗਈਆਂ। ਬਹੁਤ ਸਾਰੇ ਬਾਦਸ਼ਾਹ ਛਿਨ-ਭੰਗਰ ਨਜ਼ਾਰਿਆਂ ਦੀ ਤਰ੍ਹਾਂ ਆਪਣੀ ਸ਼ਾਨੋ-ਸ਼ੌਕਤ ਦੇ ਜਲਵੇ ਵਿਖਾ ਕੇ ਸਦਾ ਲਈ ਅਲੋਪ ਹੋ ਗਏ। ਪਰ ਅਮੀਰ ਖ਼ੁਸਰੋ ਦੇ ਕਥਨ ਅਨੁਸਾਰ ਸੁਲਤਾਨੁਲ-ਮੁਸ਼ਾਇਖ਼ ਦੀ ਹੈਸੀਅਤ :

ਸ਼ਾਹਨਸ਼ਹੇ ਬੇ ਸਰੀਰੋ* ਬੇ ਤਾਜ

---

*ਸਿੰਘਾਸਨ

ਸ਼ਾਹਾਨਸ਼ ਬਖ਼ਾਕ ਪਾਏ ਮੋਹਤਾਜ
(ਤਾਜ ਤੇ ਤਖ਼ਤ ਵਾਲੇ ਬਾਦਸ਼ਾਹ ਉਸ ਬੇ-ਤਾਜ ਤੇ ਬੇ-ਤਖ਼ਤ ਵਾਲੇ ਸ਼ਹਿਨਸ਼ਾਹ ਦੇ ਪੈਰਾਂ ਦੀ ਧੂੜ ਦੇ ਮੋਹਤਾਜ ਹਨ)

ਵਾਂਗ ਹੀ ਰਹੀ ।

ਹਜ਼ਰਤ ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਜੀਵਨੀ ਆਪਣੇ ਸਮਕਾਲੀਨ ਤੇ ਭਰੋਸਯੋਗ ਸਰੋਤਾਂ ਦੀ ਰੋਸ਼ਨੀ ਵਿਚ ਤਿਆਰ ਕੀਤੀ ਗਈ ਹੈ ਅਤੇ ਆਕਾਰ ਦਾ ਧਿਆਨ ਕਰਦੇ ਹੋਏ ਇਸ ਸੰਕਲਨ ਨੂੰ ਇਕ ਹੱਦ ਤੋਂ ਅੱਗੇ ਨਹੀਂ ਵੱਧਣ ਦਿੱਤਾ ਗਿਆ ।

ਇਹ ਕੰਮ ਕਈ ਸਾਲ ਪਹਿਲਾਂ ਨੈਸ਼ਨਲ ਬੁਕ ਟਰੱਸਟ, ਇੰਡੀਆ ਵਲੋਂ ਮੈਨੂੰ ਸੌਂਪਿਆ ਗਿਆ ਸੀ । ਆਪਣੀ ਅਣਗਹਿਲੀ ਮੰਨਣ ਦੇ ਨਾਲ ਨਾਲ ਖਿਮਾ ਚਾਹੁੰਦਾ ਹਾਂ ਕਿ ਕੁਝ ਹੋਰ ਕੰਮਾਂ ਵਿਚ ਰੁੱਝੇ ਰਹਿਣ ਕਾਰਨ ਇਸ ਨੂੰ ਨੇਪਰੇ ਚਾੜ੍ਹਨ ਵਿਚ ਅਣ-ਚਾਹੀ ਦੇਰੀ ਹੋ ਗਈ ਹੈ । ਫਿਰ ਵੀ ਡਾ: ਸਯਦ ਅਸਦ ਅਲੀ ਅਤੇ ਡਾ: ਮਿਸਿਜ਼ ਸਵਿਤਾ ਜਾਜੋਦੀਆ ਨੇ ਸਹਿਯੋਗ ਦਾ ਧੰਨਵਾਦ ਕਰਨਾ ਮੇਰਾ ਖ਼ੁਸ਼ਗਵਾਰ ਫ਼ਰਜ਼ ਹੈ ।

—ਖ਼ਲੀਕ ਅਹਿਮਦ ਨਿਜ਼ਾਮੀ

# ਭੂਮਿਕਾ

ਹਜ਼ਰਤ ਅਮੀਰ ਖ਼ੁਸਰੋ ਨੇ ਆਪਣੇ ਮੁਰਸ਼ਦ ਸ਼ੇਖ ਨਿਜ਼ਾਮੁੱਦੀਨ ਔਲੀਆ ਨੂੰ ਖ਼ਿਜ਼ਰ ਅਤੇ ਮਸੀਹ ਦੀਆਂ ਵਿਸ਼ੇਸ਼ਤਾਵਾਂ ਦਾ ਧਾਰਨੀ ਦਸਿਆ ਹੈ ਅਤੇ ਕਿਹਾ ਹੈ :

ਵਜੂਦ-ਇ-ਖ਼੍ਵਾਜਾ ਨ ਅਜ਼ ਆਬ-ਉ-ਗਿਲ ਗਸ਼ਤਾ ਮਰਤਬ
ਕਿ ਜਾਨ-ਇ-ਖ਼ਿਜ਼ਰ-ਉ-ਮਸੀਹਾ ਬਹਮ ਸ਼ੁਦਾ ਅਮਤ ਮਰਕਬ
(ਖ਼੍ਵਾਜਾ ਦਾ ਵਜੂਦ ਪਾਣੀ ਅਤੇ ਮਿੱਟੀ ਤੋਂ ਨਹੀਂ ਬਣਿਆ, ਸਗੋਂ ਖ਼ਿਜ਼ਰ ਅਤੇ ਮਸੀਹ ਦੀਆਂ ਆਤਮਾਵਾਂ ਨੂੰ ਮਿਲਾ ਕੇ ਬਣਾਇਆ ਗਿਆ ਹੈ।)

ਖ਼ਿਜ਼ਰ ਦਾ ਕੰਮ ਮਨੁੱਖ ਨੂੰ ਸਿੱਧਾ ਰਾਹ ਵਿਖਾਣਾ ਅਤੇ ਈਸ਼ਵਰੀ ਗਿਆਨ ਵੱਲ ਉਸ ਦੀ ਅਗਵਾਈ ਕਰਨਾ ਹੈ। ਮਸੀਹ ਅਲੈਹ ਅਸਲਾਮ ਆਪਣੀ ਛੁਹ ਨਾਲ ਮੁਰਦਿਆਂ ਨੂੰ ਸੁਰਜੀਤ ਕਰ ਦਿੰਦੇ ਸਨ। ਖ਼ੁਸਰੋ ਨੇ ਆਪਣੇ ਸ਼ੇਖ ਨੂੰ ਇਨ੍ਹਾਂ ਦੋਹਾਂ ਦੀ ਗੱਦੀ ਤੇ ਬੈਠਿਆ ਵੇਖਿਆ (ਬਸਦਰ ਖ਼ੁਸਰ-ਉ-ਈਸਾ ਮਸਨਦ ਆ ਗਏ)।
ਇਸ ਲਈ ਕਿ ਉਨ੍ਹਾਂ ਨੇ ਭੱਟਕਿਆਂ ਹੋਇਆਂ ਨੂੰ ਸੱਚ ਦਾ ਰਸਤਾ ਦਿਖਾਇਆ ਸੀ ਅਤੇ ਰੋਗੀ ਦਿਲਾਂ ਨੂੰ ਸ਼ਿਫ਼ਾ ਬਖਸ਼ੀ ਸੀ। ਉਨ੍ਹਾਂ ਨੇ ਵਾਰ ਵਾਰ ਸ਼ੇਖ ਨਿਜ਼ਾਮੁੱਦੀਨ ਔਲੀਆ ਨੂੰ ਦਿਲਾਂ ਦਾ ਵੈਦ ਕਿਹਾ ਹੈ। ਇਕਬਾਲ ਦੀ ਨਜ਼ਰ ਵੀ ਸ਼ੇਖ ਦੀਆਂ ਇਨ੍ਹਾਂ ਹੀ ਦੋ ਵਿਸ਼ੇਸ਼ਤਾਵਾਂ ਤੇ ਗਈ ਸੀ, ਜਦ ਉਨ੍ਹਾਂ ਨੇ ਕਿਹਾ ਸੀ :

ਤੇਰੀ ਲਹਦ ਕੀ ਜ਼ਿਆਰਤ ਹੈ ਜ਼ਿੰਦਗੀ ਦਿਲ ਕੀ,
ਮਸੀਹ-ਉ-ਖ਼ਿਜ਼ਰ ਸੇ ਊਂਚਾ ਮੁਕਾਮ ਹੈ ਤੇਰਾ।

ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਸੱਚਾਈ ਦਾ ਰਸਤਾ ਦਿਖਾਉਣ ਅਤੇ ਬੁਰਾਈ ਤੋਂ ਬਚਾਉਣ ਦੇ ਕੰਮਾਂ ਨੂੰ ਮਨੁੱਖਤਾ ਪ੍ਰਤਿ ਸਭ ਤੋਂ ਵੱਡੀ ਜ਼ਿੰਮੇਦਾਰੀ ਸਮਝ ਕੇ ਪੂਰਾ ਕੀਤਾ ਸੀ। ਇਹ ਉਨ੍ਹਾਂ ਦੇ ਜੀਵਨ ਦਾ ਅਜਿਹਾ ਮੰਤਵ ਸੀ ਜਿਸ ਦੇ ਚੌਗਿਰਦੇ ਉਨ੍ਹਾਂ ਦੀਆਂ ਸਾਰੀਆਂ ਖੂਬੀਆਂ ਇਕੱਤਰ ਹੋ ਗਈਆਂ ਸਨ। ਬਾਬਾ ਫ਼ਰੀਦ ਸ਼ਕਰਗੰਜ ਨੇ ਉਨ੍ਹਾਂ ਲਈ ਦੁਆ ਕੀਤੀ ਸੀ ਕਿ ਤੂੰ ਅਜਿਹਾ ਰੁੱਖ ਹੋਵੇਂ ਜਿਸ ਦੀ ਛਾਂ ਵਿਚ ਖ਼ਲਕਤ ਵਧੇਰੇ ਸੁਖ-ਚੈਨ ਨਾਲ ਜੀਵਨ ਬਤੀਤ ਕਰੇ। ਤਕਰੀਬਨ ਪੰਜਾਹ ਵਰ੍ਹੇ ਤੱਕ ਮਨੁੱਖੀ ਮਨਾਂ ਨੇ ਉਨ੍ਹਾਂ ਦੀ ਖ਼ਾਨਕਾਹ ਤੋਂ ਸ਼ਾਂਤੀ ਤੇ ਸੰਤੁਸ਼ਟੀ ਇਸ ਤਰ੍ਹਾਂ ਪ੍ਰਾਪਤ ਕੀਤੀ ਜਿਵੇਂ ਸੂਰਜ ਦੀ ਗਰਮੀ ਨਾਲ ਨਿਢਾਲ ਤੇ ਥੱਕਿਆ ਹਾਰਿਆ ਕੋਈ ਮੁਸਾਫ਼ਰ ਠੰਢੇ ਤੇ ਛਾਂਦਾਰ ਰੁੱਖ ਥੱਲੇ ਬੈਠ ਕੇ ਤਸੱਲੀ ਤੇ ਤਾਜ਼ਗੀ ਮਹਿਸੂਸ ਕਰਦਾ ਹੈ।

ਤਸੱਵਫ਼ ਦੇ ਇਤਿਹਾਸ ਦਾ ਗੌਹ ਨਾਲ ਅਧਿਐਨ ਕੀਤਾ ਜਾਏ ਤਾਂ ਇਹ ਅਸਲੀਅਤ

ਸਪੱਸ਼ਟ ਹੋ ਜਾਵੇਗੀ ਕਿ ਸੂਫ਼ੀਆਂ ਦਾ ਸਾਰਾ ਸੰਘਰਸ਼ ਇਨ੍ਹਾਂ ਹੀ ਆਦਰਸ਼ਾਂ ਦੀ ਪ੍ਰਾਪਤੀ ਲਈ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਮਨੁੱਖ ਨੂੰ ਮਨੁੱਖ ਬਣਾਉਣਾ ਇਕ ਧਾਰਮਿਕ ਆਦੇਸ਼ ਹੈ। ਰਸੂਲ-ਇ-ਅਕਰਮ ਸਲ ਅੱਲਾਹ ਹੋ ਅਲੇਹਿ ਵਸੱਲਮ ਨੇ ਫ਼ਰਮਾਇਆ ਕਿ :

ਬੇ ਅਸਤ ਲਾ ਤਮੰਮ ਹਸਨੁਲ ਅਖਲਾਕ
(ਮੈਂ ਇਖ਼ਲਾਕ ਦੇ ਗੁਣਾਂ ਨੂੰ ਪੂਰਾ ਕਰਨ ਲਈ ਭੇਜਿਆ ਗਿਆ ਹਾਂ।)

ਸਦਾ ਉਨ੍ਹਾਂ ਦੀਆਂ ਨਜ਼ਰਾਂ ਦੇ ਸਾਹਮਣੇ ਰਹਿੰਦਾ ਸੀ। ਉਹ ਕਹਿੰਦੇ ਸਨ ਕਿ ਮਨੁਖ ਨੂੰ ਹੱਕ-ਪ੍ਰਸਤੀ ਅਤੇ ਸੱਚਾਈ ਵਲ ਸਦਣਾ ਇਕ ਸਰਵਉਤਮ ਕਰਮ ਹੈ ਅਤੇ ਇਸ ਕੰਮ ਲਈ ਕੋਸ਼ਿਸ਼ ਕਰਨਾ ਮਨੁੱਖ ਦੀ ਸਭ ਤੋਂ ਵੱਡੀ ਨੇਕੀ। ਮਸਨਦ ਵਿਚ ਅੰਕਿਤ ਹੈ ਕਿ ਰਸੂਲ-ਇ-ਅਕਰਮ ਸਲ ਅੱਲਾਹ ਹੋ ਅਲੇਹਿ ਵਸੱਲਮ ਨੇ ਇਕ ਵਾਰ ਫ਼ਰਮਾਇਆ :

"ਮੈਂ ਉਨ੍ਹਾਂ ਲੋਕਾਂ ਨੂੰ ਪਹਿਚਾਣਦਾ ਹਾਂ ਜੋ ਨਾ ਨਬੀ ਹਨ ਤੇ ਨਾ ਹੀ ਸ਼ਹੀਦ। ਪਰ ਕਿਆਮਤ ਦੇ ਦਿਨ ਉਨ੍ਹਾਂ ਦੇ ਦਰਜੇ ਦੀ ਉਚਾਈ ਤੇ ਨਬੀ ਅਤੇ ਸ਼ਹੀਦ ਵੀ ਰਸ਼ਕ ਕਰਨਗੇ। ਇਹ ਉਹ ਲੋਕ ਹਨ ਜਿਨ੍ਹਾਂ ਨੂੰ ਪਰਮਾਤਮਾ ਨਾਲ ਪਿਆਰ ਹੈ ਅਤੇ ਜਿਨ੍ਹਾਂ ਨੂੰ ਪਰਮਾਤਮਾ ਪਿਆਰ ਕਰਦਾ ਹੈ।

ਉਹ ਚੰਗੀਆਂ ਗੱਲਾਂ ਦਸਦੇ ਅਤੇ ਬੁਰੀਆਂ ਗੱਲਾਂ ਤੋਂ ਵਰਜਦੇ ਹਨ। 'ਚੰਗੀਆਂ ਗਲਾਂ ਦਸਣਾ' ਅਤੇ 'ਬੁਰੀਆਂ ਤੋਂ ਰੋਕਣ' ਵਿਚ ਹੀ ਮਨੁੱਖੀ ਸਮਾਜ ਦੀ ਭਲਾਈ, ਉਨਤੀ ਤੇ ਖ਼ੁਸ਼ਹਾਲੀ ਦਾ ਰਾਜ ਛੁਪਿਆ ਹੋਇਆ ਹੈ। ਸ਼ੇਖ ਅਬੂਉਲਹਸਨ ਦਾ ਇਹ ਕਥਨ 'ਕਸ਼ਫ਼ੁਲ-ਮਹਿਜੂਬ' ਵਿਚ ਨਕਲ ਹੋਇਆ ਹੈ ਕਿ-

"ਤਸੱਵਫ਼ ਰਸਮਾਂ ਤੇ ਇਲਮਾਂ ਦਾ ਨਾਂ ਨਹੀਂ, ਸਗੋਂ ਇਹ ਸਦਾਚਾਰ ਦਾ ਨਾਂ ਹੈ।"

ਸ਼ੇਖਾਂ ਅਨੁਸਾਰ ਤਸੱਵਫ਼ ਦਾ ਮੰਤਵ ਇਹ ਹੈ ਕਿ ਇਨਸਾਨ ਆਪ ਆਪਣੇ ਅੰਦਰ ਚੰਗਾ ਆਚਰਣ ਪੈਦਾ ਕਰੇ ਅਤੇ ਸੰਸਾਰ ਦੇ ਸਮੁੱਚੇ ਲੋਕਾਂ ਨੂੰ ਦੁਨੀਆਵੀ ਕੁਰੀਤੀਆਂ ਅਤੇ ਗੰਦਗੀ ਤੋਂ ਪਾਕ ਤੇ ਸਾਫ਼ ਕਰੇ। ਸਾਰੀ ਮਨੁੱਖਤਾ ਨਾਲ ਚੰਗੇ ਸੰਬੰਧ ਪੈਦਾ ਕਰਨਾ, ਦੁਖਿਆਰਿਆਂ ਦੇ ਜ਼ਖਮਾਂ ਤੇ ਮਰਹਮ ਰਖਣਾ, ਬੁਰਾਈ ਤੋਂ ਬਚਾਉਣਾ ਭਲਾਈ ਵਲ ਸਦਣਾ-- ਇਹ ਉਹ ਕੰਮ ਹਨ ਜਿਹੜੇ ਭਗਤੀ ਤੋਂ ਵੱਧ ਜ਼ਰੂਰੀ ਹਨ। ਸ਼ੇਖ ਨਿਜ਼ਾਮੁੱਦੀਨ ਔਲੀਆ ਫਰਮਾਇਆ ਕਰਦੇ ਸਨ :

"ਬਹੁਤ ਨਮਾਜ਼ ਪੜ੍ਹਨਾ, ਵਜ਼ੀਫ਼ਿਆਂ ਵਿਚ ਵਧੇਰੇ ਰੁਝੇ ਰਹਿਣਾ ਤੇ ਕੁਰਾਨ ਮਜੀਦ ਦੀ ਤਲਾਵਤ ਵਿਚ ਬਹੁਤਾ ਮਸਰੂਫ਼ ਰਹਿਣਾ, ਇਹ ਸਾਰੇ ਕੰਮ ਕੋਈ ਮੁਸ਼ਕਲ ਨਹੀਂ ਸਨ। ਹਰ ਹਿੰਮਤ ਵਾਲਾ ਆਦਮੀ ਇਹ ਕੰਮ ਕਰ ਸਕਦਾ ਹੈ ਬਲਕਿ ਇਕ ਕਮਜ਼ੋਰ ਬੁੱਢੜੀ ਵੀ ਕਰ ਸਕਦੀ ਹੈ। ਕੁਰਾਨ ਮਜੀਦ ਦੇ ਕੁਝ ਪੈਰੇ ਪੜ੍ਹ ਸਕਦੀ ਹੈ। ਪਰ ਪਰਮਾਤਮਾ ਦੇ ਬੰਦਿਆਂ ਦਾ ਕੰਮ ਕੁਝ ਹੋਰ ਹੀ ਹੈ।" (

(ਸਯੀਰੁਲ-ਔਲੀਆ

ਖ਼ਵਾਜ਼ਾ ਮਈਨੁਦ-ਦੀਨ ਚਿਸ਼ਤੀ ਨੂੰ ਕਿਸੇ ਨੇ ਸੁਆਲ ਕੀਤਾ ਕਿ ਚੰਗੀ ਇਬਾਦਤ ਕੀ ਹੈ? ਫਰਮਾਇਆ :

"ਆਜਜ਼ਾਂ ਦੀ ਫਰਿਆਦ ਨੂੰ ਪਹੁੰਚਣਾ, ਬੁੱਢਿਆਂ ਅਤੇ ਬੇਚਾਰਿਆਂ ਦੀਆਂ ਲੋੜਾਂ ਪੂਰੀਆਂ ਕਰਨਾ ਅਤੇ ਭੁੱਖਿਆਂ ਦੀ ਭੁੱਖ ਦੂਰ ਕਰਨਾ।" (ਸਯੀਰੁਲ-ਔਲੀਆ)

ਫਿਰ ਇਸ ਸੰਘਰਸ਼ ਦੀ ਅਗਲੀ ਮੰਜ਼ਲ ਇਹ ਸੀ ਕਿ ਮਨੁੱਖ ਵਿਚ ਸਦਾਚਾਰਕ ਕੀਮਤਾਂ ਪ੍ਰਤਿ ਸਤਿਕਾਰ ਪੈਦਾ ਕੀਤਾ ਜਾਵੇ । ਤਸੱਵਫ਼ ਦੇ ਇਸ ਸੱਚੇ ਰਸਤੇ ਤੇ ਆਸ਼ੇ ਨੂੰ ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਇਕ ਅਧਿਆਤਮਿਕ ਲਹਿਰ ਦਾ ਰੂਪ ਦੇ ਦਿੱਤਾ । ਉਹ ਮਨੁਖੀ ਭਾਈਚਾਰੇ ਦੀ ਏਕਤਾ ਦੇ ਹਾਮੀ ਸਨ, ਅਤੇ ਸਾਅਦੀ ਵਾਂਗ ਉਨ੍ਹਾਂ ਦਾ ਅਕੀਦਾ ਇਹ ਸੀ–

> ਬਨੀ ਆਦਮ ਏਜ਼ਾਏ ਯਕ ਦੀਗਰਅੰਦ
> ਕਿ ਅਜ਼ ਆਫ਼ਰੀਨਸ਼ ਜ਼ਿਯਕ ਜੌਹਰਅੰਦ
> (ਸਾਰੇ ਮਨੁੱਖ ਇਕ ਸਰੀਰ ਦੇ ਅੰਗਾਂ ਵਾਂਗ ਇਕ ਦੂਜੇ ਨਾਲ ਜੁੜੇ ਹੋਏ ਹਨ, ਇਸ ਵਾਸਤੇ ਕਿ ਇਨ੍ਹਾਂ ਦਾ ਜਨਮ ਇਕੋ ਹੀ ਜੋਹਰ ਤੋਂ ਹੋਇਆ ਹੈ ।)

ਉਹ 'ਅਲਖਲਕ ਅਯਾਲ ਅੱਲਾਹ' (ਸਾਰੀ ਖ਼ਲਕਤ ਪ੍ਰਭੂ ਦੀ ਔਲਾਦ ਹੈ ।) ਤੇ ਵਿਸ਼ਵਾਸ਼ ਰਖਦੇ ਸਨ ਅਤੇ ਮਨੁੱਖੀ ਭਾਈਚਾਰੇ ਵਿਚ ਪਿਆਰ ਤੇ ਏਕਤਾ ਪੈਦਾ ਕਰਨ ਨੂੰ ਆਪਣਾ ਕਰਮ ਸਮਝਦੇ ਸਨ । ਕਿਹਾ ਕਰਦੇ ਸਨ ਕਿ ਮਨੁੱਖ ਨੂੰ 'ਰੱਬੀ-ਸ਼ਾਨ' ਤੋਂ ਆਪਣੇ ਚਰਿੱਤਰ ਦਾ ਰੰਗ-ਰੂਪ ਪ੍ਰਾਪਤ ਕਰਨਾ ਚਾਹੀਦਾ ਹੈ । ਖ਼ੁਦਾਈ ਦੇ ਪ੍ਰਗਟਾਵੇ ਦਰਿਆ, ਜ਼ਮੀਨ ਅਤੇ ਸੂਰਜ ਹਨ । ਦਰਿਆ ਹਰ ਪਿਆਸੇ ਦੀ ਪਿਆਸ ਬੁਝਾਉਂਦਾ ਹੈ । ਜ਼ਮੀਨ ਦਾ ਦਾਮਨ ਹਰ ਜੀਵ ਲਈ ਖੁਲ੍ਹਾ ਹੈ । ਸੂਰਜ ਜਦ ਉੱਦੇ ਹੁੰਦਾ ਹੈ ਤਾਂ ਬਾਦਸ਼ਾਹਾਂ ਦੇ ਮਹਿਲਾਂ ਅਤੇ ਫ਼ਕੀਰਾਂ ਦੇ ਝੌਪੜੇ ਉਸ ਦੀ ਰੌਸ਼ਨੀ ਤੋਂ ਇਕ ਸਾਰ ਲਾਭ ਪ੍ਰਾਪਤ ਕਰਦੇ ਹਨ । ਖ਼ੁਦਾਈ ਦਾ ਖਾਸਾ ਇਹ ਹੈ ਕਿ ਉਹ ਕਿਸੇ ਆਤਮਾ ਨੂੰ ਆਪਣੀ ਕਿਰਪਾ ਤੋਂ ਵਾਂਝਾ ਨਹੀਂ ਰਖਦੀ । ਮਨੁੱਖ ਨੂੰ ਰੱਬੀ-ਸ਼ਾਨ ਤੋਂ ਸਿਖਣਾ ਚਾਹੀਦਾ ਹੈ ਕਿ ਰੱਬ ਦੇ ਬੰਦਿਆਂ ਨਾਲ ਕਿਸ ਤਰ੍ਹਾਂ ਪੇਸ਼ ਆਇਆ ਜਾਂਦਾ ਹੈ । ਖ਼ਵਾਜਾ ਮਈਨੁਦ-ਦੀਨ ਚਿਸ਼ਤੀ ਨਸੀਹਤ ਫ਼ਰਮਾਇਆ ਕਰਦੇ ਸਨ ਕਿ :

> ਮਨੁੱਖ ਨੂੰ ਦਰਿਆ ਵਰਗੀ ਸਖ਼ਾਵਤ, ਸੂਰਜ ਵਰਗੀ ਸ਼ਫ਼ਕਤ ਅਤੇ ਧਰਤੀ ਵਰਗੀ ਸੇਵਾ ਪੈਦਾ ਕਰਨੀ ਚਾਹੀਦੀ ਹੈ ।।"
>
> (ਸਯੀਰੁਲ-ਔਲੀਆ)

ਉਨ੍ਹਾਂ ਦੀਆਂ ਸਖ਼ਾਵਤਾਂ ਅਤੇ ਮਿਹਰਬਾਨੀਆਂ ਆਪਣੇ ਅਤੇ ਪਰਾਏ ਦਾ ਅੰਤਰ ਨਹੀਂ ਕਰਦੀਆਂ ਅਤੇ ਹਰ ਛੋਟ-ਵੱਡੇ ਲਈ ਆਮ ਸਨ । ਰੱਬੀ ਸਿਫ਼ਤ ਦਾ ਜੋ ਸੰਕਲਪ ਮੌਲਾਨਾ ਅਬੂ-ਉਲ-ਕਲਾਮ ਨੇ 'ਤਰਜਮਾਨੁਲ ਕੁਰਾਨ' ਵਿਚ ਸਪੱਸ਼ਟ ਕੀਤਾ ਹੈ, ਜੇ ਉਹ ਸਾਹਮਣੇ ਰਖਿਆ ਜਾਵੇ ਤਾਂ ਸੂਫ਼ੀਆਂ ਦੇ ਪ੍ਰਯਤਨ ਦੀ ਅਸਲੀਅਤ ਨੂੰ ਸਮਝਣ ਵਿਚ ਮਦਦ ਮਿਲੇਗੀ ।

ਹਿੰਦੁਸਤਾਨ ਦੇ ਇਤਿਹਾਸ ਵਿਚ ਹਜ਼ਰਤ ਸ਼ੇਖ ਨਿਜ਼ਾਮੁੱਦੀਨ ਔਲੀਆ ਦਾ ਜਿਹੜਾ ਸਥਾਨ ਹੈ ਅਤੇ ਉਨ੍ਹਾਂ ਦੇ ਅਸਰ ਦਾ ਘੇਰਾ ਜਿਸ ਤਰ੍ਹਾਂ ਧਾਰਮਿਕ, ਖੇਤਰੀ ਤੇ ਭਾਸ਼ਾਈ ਬੰਧਨਾਂ ਨੂੰ ਤੋੜਦਾ ਹੋਇਆ ਹਰ ਪਾਸੇ ਫੈਲਿਆ ਹੋਇਆ ਹੈ, ਉਸ ਦੀ ਕੋਈ ਹੋਰ ਮਿਸਾਲ ਨਹੀਂ ਮਿਲਦੀ । ਉਨ੍ਹਾਂ ਦੀ ਖ਼ਾਨਕਾਹ ਵਿਚ ਅਧਿਆਤਮਿਕਤਾ ਦੇ ਪਿਆਸੇ ਆਪਣੀ ਰੂਹਾਨੀ ਪਿਆਸ ਬੁਝਾਣ ਵਾਸਤੇ ਭਾਰੀ ਗਿਣਤੀ ਵਿਚ ਇਕੱਤਰ ਹੁੰਦੇ ਸਨ ਅਤੇ ਜੀਵਨ ਦੇ ਕੰਡਿਆਲੇ ਰਾਹਾਂ ਵਿਚ ਥੱਕ ਕੇ ਬੈਠ ਜਾਣ ਵਾਲੇ ਆਪਣੇ ਦਿਲਾਂ ਵਿਚ ਨਵੀਂ ਸ਼ਕਤੀ ਅਤੇ ਆਪਣੇ ਇਰਾਦਿਆਂ ਵਿਚ ਜੀਉਣ ਦੀ ਨਵੀਂ ਲਹਿਰ ਮਹਿਸੂਸ ਕਰਦੇ ਸਨ । ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਜਿਹੜਾ ਮਨੁੱਖ ਆਪਣੇ ਦਿਲ ਨੂੰ ਪਰਮਾਤਮਾ ਦੇ ਪ੍ਰੇਮ ਅਤੇ ਉਸ ਦੇ ਹੁਕਮਾਂ ਦੀ ਪਾਬੰਦੀ ਵਿਚ ਲਗਾ ਦੇਂਦਾ ਹੈ, ਉਸ ਦੇ ਜੀਵਨ ਵਿਚ ਚਮਕ, ਉਸ ਦੀਆਂ ਸੋਚਾਂ ਵਿਚ ਭਰੋਸਾ ਅਤੇ

ਉਸ ਦੇ ਜਜ਼ਬਿਆ ਵਿਚ ਸੰਤੁਸ਼ਟੀ ਪੈਦਾ ਹੋ ਜਾਂਦੀ ਹੈ। ਇਸ ਲਈ ਉਹ ਮਨੁੱਖੀ ਦਿਲਾਂ ਨੂੰ ਰੰਜ ਅਤੇ ਪ੍ਰੇਸ਼ਾਨੀ ਤੋਂ ਮੁਕਤ ਕਰਨ ਦੀ ਕੋਸ਼ਿਸ਼ ਵਿਚ ਲੱਗੇ ਰਹਿੰਦੇ ਸਨ ਅਤੇ ਦੂਜਿਆਂ ਦੀਆਂ ਮੁਸ਼ਕਲਾਂ ਦਾ ਸਮਾਧਾਨ ਕਰਨ ਵਾਸਤੇ ਆਪ ਆਪਣੇ ਦਿਲ ਨੂੰ ਲਗਾਤਾਰ ਪ੍ਰੇਸ਼ਾਨੀਆਂ ਵਿਚ ਮਗਨ ਰਖਦੇ ਸਨ। ਖ਼ਵਾਜਾ ਅਜ਼ੀਜ਼–ਉਲ–ਦੀਨ ਇਕ ਦਾਅਵਤ ਵਿਚ ਸ਼ਰੀਕ ਹੋਣ ਉਪਰੰਤ ਸ਼ੇਖ ਦੀ ਸੇਵਾ ਵਿਚ ਹਾਜ਼ਰ ਹੋਏ। ਸ਼ੇਖ ਨੇ ਪੁਛਿਆ 'ਕਿਥੋਂ ਆ ਰਹੇ ਹੋ ?' ਅਰਜ਼ ਕੀਤੀ, 'ਫਲਾਨੇ ਆਦਮੀ ਦੇ ਘਰ ਨਿਉਤਾ' ਸੀ, ਉਥੇ ਲੋਕ ਜ਼ਿਕਰ ਕਰਦੇ ਸਨ ਕਿ ਸ਼ੇਖ ਨਿਜ਼ਾਮੁੱਦੀਨ ਨੂੰ ਅਜੀਬ ਅੰਤਰ-ਵਿਸ਼ਾਲਤਾ ਪ੍ਰਾਪਤ ਹੈ, ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਕੋਈ ਗ਼ਮ ਅਤੇ ਚਿੰਤਾ ਨਹੀਂ। ਸ਼ੇਖ ਨੇ ਇਹ ਸੁਣ ਕੇ ਬੜੇ ਦੁੱਖਦਾਈ ਲਹਿਜੇ ਵਿਚ ਫ਼ਰਮਾਇਆ :

> 'ਜਿਤਨਾ ਗ਼ਮ ਤੇ ਦੁਖ ਮੈਨੂੰ ਰਹਿੰਦਾ ਹੈ, ਇਸ ਸੰਸਾਰ ਵਿਚ ਹੋਰ ਕਿਸੇ ਨੂੰ ਨਹੀਂ ਹੋਣਾ। ਇਸ ਵਾਸਤੇ ਕਿ ਇਤਨੀ ਮਖ਼ਲੂਕ ਮੇਰੇ ਪਾਸ ਆਉਂਦੀ ਹੈ ਅਤੇ ਆਪਣੇ ਦੁੱਖ ਤੇ ਤਕਲੀਫ਼ਾਂ ਬਿਆਨ ਕਰਦੀ ਹੈ। ਇਨ੍ਹਾਂ ਸਾਰਿਆਂ ਦਾ ਬੋਝ ਮੇਰੇ ਮਨ ਅਤੇ ਆਤਮਾ ਤੇ ਪੈਂਦਾ ਹੈ।'
>
> (ਖ਼ੈਰੁਲ–ਮਜਾਲਿਸ)

ਇਸ ਵਿਚ ਕੋਈ ਅਤਿਕਥਨੀ ਨਹੀਂ ਸੀ। ਉਨ੍ਹਾਂ ਦਾ ਜੀਵਨ ਇਸ ਦੁਨੀਆਂ ਲਈ ਅਜਿਹੀ ਦਰਦਮੰਦੀ ਦਾ ਪ੍ਰਤੀਕ ਸੀ। ਉਹ ਅਕਸਰ ਰੋਜ਼ਾ ਰਖਿਆ ਕਰਦੇ ਸਨ, ਪਰ ਸਹਿਰੀ ਕਦੇ ਕਦਾਈਂ ਹੀ ਖਾਂਦੇ ਸਨ। ਖਵਾਜਾ ਅਬਦ–ਉਲ–ਰਹੀਮ, ਜਿਸ ਦੇ ਜ਼ੁੰਮੇ ਸਹਿਰੀ ਪੇਸ਼ ਕਰਨਾ ਸੀ, ਅਰਜ਼ ਕਰਦੇ : 'ਮਖ਼ਦੂਮ ! ਆਪ ਜੀ ਨੇ ਅਫ਼ਤਾਰ ਵੇਲੇ ਬਹੁਤ ਹੀ ਘੱਟ ਖਾਣਾ ਖਾਧਾ ਸੀ, ਜੇਕਰ ਸਹਿਰੀ ਵੇਲੇ ਥੋੜਾ ਜਿਹਾ ਖਾਣਾ ਨਾ ਖਾਉਗੇ ਤਾਂ ਕਮਜ਼ੋਰੀ ਵਧ ਜਾਵੇਗੀ। ਖ਼ਵਾਜਾ ਅਬਦ–ਉਲ–ਰਹੀਮ ਦੀ ਇਹ ਗੱਲ ਸੁਣ ਕੇ ਹਜ਼ਰਤ ਮਹਿਬੂਬ–ਇ–ਅਲਾਹੀ ਦੀਆਂ ਅੱਖਾਂ ਵਿਚ ਅਥਰੂ ਆ ਜਾਂਦੇ ਅਤੇ ਉਹ ਬੜੇ ਦਰਦ ਭਰੇ ਲਹਿਜੇ 'ਚ ਫਰਮਾਉਂਦੇ :

> 'ਬਹੁਤ ਸਾਰੇ ਮਸਕੀਨ ਅਤੇ ਦਰਵੇਸ਼ ਮਸਜਦਾਂ ਦੇ ਕੋਨਿਆਂ ਤੇ ਦੁਕਾਨਾਂ (ਦੇ ਥੜਿਆਂ) ਤੇ ਭੁੱਖੇ ਪਏ ਹਨ। ਭਲਾ ਇਹ ਖਾਣਾ ਕਿਸ ਤਰ੍ਹਾਂ ਮੇਰੇ ਸੰਘ 'ਚੋਂ ਲੰਘ ਸਕਦਾ ਹੈ।'
>
> (ਸਯੀਰੁਲ–ਔਲੀਆ)

ਸ਼ੇਖ ਦੀ ਖ਼ਾਨਗਾਹ ਦੇ ਨੇੜੇ ਗਰਮੀ ਦੇ ਦਿਨਾਂ ਵਿਚ ਇਕ ਵਾਰ ਅਜਿਹੀ ਅੱਗ ਲਗੀ ਕਿ ਬਹੁਤ ਸਾਰੇ ਛੱਪਰ ਸੜ੍ਹ ਕੇ ਸਵਾਹ ਹੋ ਗਏ। ਸ਼ੇਖ ਘਬਰਾ ਕੇ ਨੰਗੇ ਪੈਰੀਂ ਜਮਾਇਤਖ਼ਾਨਾ ਦੀ ਛੱਤ ਤੇ ਚੜ੍ਹ ਗਏ ਅਤੇ ਮੁਰੀਦਾਂ ਤੇ ਸੰਬੰਧਿਤ ਲੋਕਾਂ ਨੂੰ ਅੱਗ ਬੁਝਾਣ ਤੇ ਲਾ ਦਿੱਤਾ ਅਤੇ ਜਦ ਤੱਕ ਅੱਗ ਨਾ ਬੁਝ ਗਈ ਥੱਲ੍ਹੇ ਨਾ ਉਤਰੇ। ਫਿਰ ਹਰ ਘਰ 'ਚ ਖਾਣੇ ਦੀ ਥਾਲੀ, ਪਾਣੀ ਦੀ ਇਕ ਸੁਰਾਹੀ ਅਤੇ ਚਾਰ ਤਿਨਕੇ (ਉਸ ਸਮੇਂ ਦਾ ਸਿੱਕਾ) ਭੇਜੇ– ਇਹ ਸੀ ਮਨੁੱਖਤਾ ਲਈ ਉਹ ਦਰਦਮੰਦੀ ਜਿਸ ਨੇ ਮਹਿਬੂਬ–ਇ–ਅਲਾਹੀ ਨੂੰ ਮਹਿਬੂਬ–ਇ–ਆਲਮ ਬਣਾ ਦਿੱਤਾ ਸੀ। ਉਨ੍ਹਾਂ ਦੀ ਮਕਬੂਲੀਅਤ ਦਾ ਅੰਦਾਜ਼ਾ ਉਸ ਸਮੇਂ ਦੇ ਇਤਿਹਾਸਕਾਰ ਜ਼ਿਆਉਲਦੀਨ ਬਰਨੀ ਦੇ ਬਿਆਨ ਤੋਂ ਲਗਾਇਆ ਜਾ ਸਕਦਾ ਹੈ। ਲਿਖਿਆ ਹੈ :

> 'ਉਸ ਜ਼ਮਾਨੇ (ਯਾਨੀ ਅਲਾਉਦੀਨ ਖ਼ਿਲਜੀ ਦੀ ਹਕੂਮਤ ਸਮੇਂ) ਵਿਚ ਸ਼ੇਖ ਅਲ-ਸਲਾਮ ਸ਼ੇਖ ਨਿਜ਼ਾਮਉਲ–ਦੀਨ ਨੇ ਬੈਅਤ–ਇ–ਆਮ ਦਾ ਦਰਵਾਜ਼ਾ ਖੋਲ੍ਹ ਦਿੱਤਾ ਸੀ। ਪਾਪੀਆਂ ਤੋਂ ਤੋਬਾ ਕਰਵਾਉਂਦੇ ਅਤੇ ਉਨ੍ਹਾਂ ਨੂੰ ਗੁਦੜੀ ਦੇਂਦੇ ਸਨ ਅਤੇ ਆਪਣਾ

ਮੁਰੀਦ ਬਣਾਦੇ ਸਨ, ਅਤੇ ਹਰ ਖਾਸ-ਆਮ, ਅਮੀਰ ਤੇ ਗ਼ਰੀਬ, ਜਾਹਲ ਤੇ ਆਲਮ ਸ਼ਰੀਫ਼ ਤੇ ਸ਼ੋਹਦੇ, ਸ਼ਹਿਰੀ ਤੇ ਪੇਂਡੂ ਗਾਜ਼ੀ, ਮਜਾਹੱਦ, ਆਜ਼ਾਦ, ਗ਼ੁਲਾਮ ਸਭ ਨੂੰ ਆਪਣੀ ਟੋਪੀ ਬਖ਼ਸ਼ ਕੇ, ਤੌਬਾ ਦੀ ਤਲਕੀਨ ਅਤੇ ਮਸਵਾਕ ਦਾ ਪ੍ਰਯੋਗ ਕਰਨ ਦੀ ਹਦਾਇਤ ਫਰਮਾਂਦੇ ਸਨ। ਬਹੁਤ ਸਾਰੇ ਲੋਕ ਜੋ ਆਪਣੇ ਆਪ ਨੂੰ ਸ਼ੇਖ ਦੇ ਮੁਰੀਦਾਂ ਵਿਚ ਗਿਣਦੇ ਸਨ, ਬੁਰੀਆਂ ਗੱਲਾਂ ਤੋਂ ਬਚਦੇ ਸਨ। ਜੇ ਕਿਸੇ ਮੁਰੀਦ ਤੋਂ ਇਕ ਭੁੱਲ ਹੋ ਜਾਂਦੀ ਸੀ ਤਾਂ ਉਹ ਦੁਬਾਰਾ ਬੈਅਤ ਕਰ ਕੇ ਤੌਬਾ ਦੀ ਗੁਦੜੀ ਪ੍ਰਾਪਤ ਕਰਦਾ ਸੀ। ਸ਼ੇਖ ਦਾ ਮੁਰੀਦ ਹੋਣ ਦੀ ਸ਼ਰਮ ਅਤੇ ਗ਼ੈਰਤ ਲੋਕਾਂ ਨੂੰ ਐਲਾਨੀਆਂ ਜਾਂ ਲੁਕ-ਛਿਪ ਕੇ ਵਰਜਤ ਕੰਮ ਕਰਨ ਤੋਂ ਬਚਾਉਂਦੀ ਸੀ। ਆਮ ਲੋਕਾਂ ਨੂੰ ਭਗਤੀ ਤੇ ਇਬਾਦਤ ਪ੍ਰਤਿ ਚਾਹ ਪੈਦਾ ਹੋ ਗਈ ਸੀ। ਔਰਤਾਂ ਤੇ ਮਰਦ, ਬੁੱਢੇ ਤੇ ਜਵਾਨ, ਬਾਜ਼ਾਰੀ ਤੇ ਆਮ ਲੋਕ, ਗ਼ੁਲਾਮ ਤੇ ਚਾਕਰ, ਬੱਚੇ ਤੇ ਘੱਟ ਉਮਰ ਵਾਲੇ, ਨਮਾਜ਼ ਦੀ ਤਰਫ ਝੁਕ ਗਏ ਸਨ। ਉਨ੍ਹਾਂ ਵਿਚੋਂ ਬਹੁਤੇ ਚਾਸ਼ਤ ਅਤੇ ਇਸ਼ਰਾਕ ਦੀ ਪਾਬੰਦੀ ਵੀ ਕਰਦੇ ਸਨ। ਸ਼ਰਧਾਲੂਆਂ ਨੇ ਸ਼ਹਿਰ ਤੋਂ ਗਿਆਸਪੁਰ ਤੱਕ, ਕਈ ਇਕ ਪਿੰਡਾਂ ਵਿਚ ਚਬੂਤਰੇ ਬਣਵਾ ਕੇ ਉਨ੍ਹਾਂ ਤੇ ਛੱਪਰ ਪਾ ਦਿੱਤੇ ਸਨ ਅਤੇ ਖੂਹ ਲਵਾ ਕੇ ਉਥੇ ਮਟਕੇ, ਕਸੋਰੇ ਅਤੇ ਮਿੱਟੀ ਦੇ ਲੋਟੇ ਰੱਖ ਦਿੱਤੇ ਸਨ। ਤਪੜ ਵਿਛੇ ਰਹਿੰਦੇ ਸਨ। ਹਰ ਚਬੂਤਰੇ ਤੇ ਹਾਫ਼ਿਜ਼ ਅਤੇ ਖ਼ਾਦਮ ਮੁਕਰਰ ਸਨ ਤਾਂਕਿ ਆਸਤਾਨਾ-ਇ-ਸ਼ੇਖ ਤੇ ਆਣ ਵਾਲੇ ਵਜ਼ੂ ਕਰ ਕੇ ਨਮਾਜ਼ ਅਦਾ ਕਰ ਸਕਣ। ਰਾਹ ਵਿਚ ਬਣੇ ਹੋਏ ਹਰ ਚਬੂਤਰੇ ਤੇ ਨਫ਼ਲ ਪੜ੍ਹਨ ਵਾਲਿਆਂ ਦਾ ਇਕੱਠ ਰਹਿੰਦਾ ਸੀ। ਇਸ ਤਰ੍ਹਾਂ ਲੋਕਾਂ ਵਿਚ ਪਾਪ ਪ੍ਰਤਿ ਕਸ਼ਿਸ਼ ਘੱਟ ਹੋ ਗਈ ਸੀ ਅਤੇ ਹਰ ਆਮ-ਖ਼ਾਸ ਦੇ ਦਿਲ ਨੇਕੀ ਵੱਲ ਖਿਚੇ ਜਾਣ ਲਗੇ। ਸ਼ੇਖ ਨਿਜ਼ਾਮੁਦ-ਦੀਨ ਉਸ ਜ਼ਮਾਨੇ ਵਿਚ ਨਜ਼ੀਰ-ਇ-ਜਨੈਦ-ਓ-ਸ਼ੇਖ ਬਾਬਜ਼ੀਦ ਸਨ।*

(ਤਾਰੀਖ ਫ਼ਿਰੋਜ਼ ਸ਼ਾਹੀ)

ਹਜ਼ਰਤ ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਜੀਵਨ ਤੇ ਸਿਖਿਆ ਸੰਬੰਧੀ ਕਈ ਭਰੋਸੇਯੋਗ ਤੇ ਪ੍ਰਮਾਣਿਤ ਪੁਸਤਕਾਂ ਮਿਲਦੀਆਂ ਹਨ। ਉਨ੍ਹਾਂ ਦੇ ਵਿਚਾਰਾਂ ਦੀ ਵਧੀਆ ਤਸਵੀਰ 'ਫ਼ਵਾਇਦੁਲ ਫ਼ੁਵਾਦ' ਵਿਚ ਨਜ਼ਰ ਆਉਂਦੀ ਹੈ, ਜਿਸ ਨੂੰ ਉਨ੍ਹਾਂ ਦੇ ਅਜ਼ੀਜ਼ ਮੁਰੀਦ ਅਤੇ ਅਮੀਰ ਖੁਸਰੋ ਦੇ ਦੋਸਤ ਅਮੀਰ ਹਸਨ ਅੱਲ੍ਹਾ ਸੰਜਰੀ ਨੇ ਸੰਗ੍ਰਹਿਤ ਕੀਤਾ ਸੀ ਅਤੇ ਸ਼ੇਖ ਨੇ

* ਅਮੀਰ ਖੁਸਰੋ ਵੀ ਆਪਣੇ ਸ਼ੇਖ ਨੂੰ ਜੁਨੈਦ ਸਾਨੀ ਅਤੇ ਆਪਣੇ ਸਮੇਂ ਦਾ ਬਾਯਜ਼ੀਦ ਕਹਿੰਦੇ ਸਨ :

ਕੁਤਬ-ਇ-ਆਲਮ ਨਜ਼ਾਮ-ਇ-ਮਿਲਤ-ਉ-ਦੀਨ
ਆਫ਼ਤਾਬ-ਇ-ਕਮਾਲ ਸੁਦ ਰੁਖ ਓ
ਵਜ਼ ਜੁਨੈਦ ਵਜ਼ ਸ਼ਿਬਲੀ-ਉ-ਮਅਰੂਫ਼
ਯਾਦਗਾਰੇ ਅਸਤ ਜ਼ਾਤ-ਇ-ਫ਼ਰੁਖ਼ ਓ

(ਕੁਤਬ ਆਲਮ ਸ਼ੇਖ ਨਿਜ਼ਾਮਉਲ-ਮਿੱਲਤ-ਓ-ਵਾਲਦ ਦਾ ਚਿਹਰਾ ਆਫ਼ਤਾਬ-ਇ-ਕਮਾਲ ਹੈ) ਉਨ੍ਹਾਂ ਦੀ ਜ਼ਾਤ-ਮੁਬਾਰਕ (ਹਜ਼ਰਤ) ਜੁਨੈਦ (ਹਜ਼ਰਤ) ਸ਼ਿਬਲੀ ਅਤੇ (ਹਜ਼ਰਤ) ਮਆਰੂਫ਼ (ਕਰਖੀ) ਦੀ ਯਾਦਗਾਰ ਹੈ।

ਵੀ ਇਸਨੂੰ ਦੇਖ ਕੇ ਪ੍ਰਵਾਨਗੀ ਬਖ਼ਸ਼ੀ ਸੀ । 'ਫ਼ਵਾਇਦੁਲ ਫ਼ਵਾਦ' ਪੰਜ ਸੰਖਿਪਤ ਜਿਲਦਾਂ ਤੇ ਨਿਰਭਰ ਹੈ, ਜਿਨ੍ਹਾਂ ਵਿਚ ਤਾਰੀਖਵਾਰ ਵੱਖ ਵੱਖ ਮਜਲਸਾਂ ਦਾ ਵੇਰਵਾ ਦਰਜ ਹੈ :

| | | | | |
|---|---|---|---|---|
| ਭਾਗ ਪਹਿਲਾ | 3 ਸ਼ਾਅਬਾਨ | 707 ਹਿ. ਤੋਂ | 29 ਜ਼ੀਉਲਹਜ | 708 ਹਿ. |
| ਭਾਗ ਦੂਜਾ | 29 ਸ਼ਵਾਲ | 709 ਹਿ. ਤੋਂ | 13 ਸ਼ਵਾਲ | 712 ਹਿ. |
| ਭਾਗ ਤੀਜਾ | 27 ਜ਼ੀਉਲ ਕਾਅਦਰ | 712 ਹਿ. ਤੋਂ | 21 ਜ਼ੀਉਲਹਜ | 713 ਹਿ. |
| ਭਾਗ ਚੌਥਾ | 24 ਮੁਹੱਰਮ | 714 ਹਿ. ਤੋਂ | 23 ਰਜਬ | 719 ਹਿ. |
| ਭਾਗ ਪੰਜਵਾਂ | 21 ਸ਼ਾਅਬਾਨ | 719 ਹਿ. ਤੋਂ | 19 ਸ਼ਾਅਬਾਨ | 722 ਹਿ. |

ਪਹਿਲੀ ਜਿਲਦ ਵਿਚ 34, ਦੂਜੀ ਵਿਚ 38, ਤੀਜੀ ਵਿਚ 17, ਚੌਥੀ ਵਿਚ 67 ਅਤੇ ਪੰਜਵੀ ਵਿਚ 32 ਮਜਲਸਾਂ ਦਾ ਹਾਲ ਦਰਜ ਹੈ । ਇਸ ਤਰ੍ਹਾਂ ਕੁਲ 188 ਦਿਨਾਂ ਦੀਆਂ ਸ਼ੇਖ ਦੀਆਂ ਮਜਲਸਾਂ ਦਾ ਹਾਲ 'ਫ਼ਵਾਇਦੁਲ ਫ਼ਵਾਦ' ਵਿਚ ਆ ਗਿਆ ਹੈ । ਸ਼ੇਖ ਅੱਧੀ ਸਦੀ ਤੋਂ ਵੱਧ ਸਿਖਿਆ, ਸੁਧਾਰ ਤੇ ਪ੍ਰਚਾਰ ਦੇ ਕੰਮਾਂ ਵਿਚ ਰੁਝੇ ਰਹੇ । ਇਸ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਤਾਂ 'ਮਜਲਸਾਂ' ਵਿਚ ਸ਼ੇਖ ਦੇ ਕੰਮਾਂ ਦੀ ਬਹੁਤ ਹੀ ਸੰਖੇਪ ਅਤੇ ਸੀਮਤ ਤਸਵੀਰ ਮਿਲਦੀ ਹੈ । ਫ਼ਿਰ ਵੀ ਜੋ ਕੁਝ ਹੈ ਉਹ ਆਪਣੇ ਗੁਣਾਂ, ਲਾਭਾਂ ਅਤੇ ਪ੍ਰਮਾਣਾਂ ਦੇ ਕਦਰ ਕਰਨ ਯੋਗ ਹੈ । ਜੇ ਕਰ ਇਨ੍ਹਾਂ ਮਜਲਸਾਂ ਨੂੰ ਇਤਿਹਾਸ ਦੇ ਚੌਖਟੇ ਵਿਚ ਸਜਾ ਦਿੱਤਾ ਜਾਵੇ ਤਾਂ ਇਹ ਬੜਾ ਅਰਥ ਭਰਪੂਰ ਹੋਵੇਗਾ । ਜਿਵੇਂ 24 ਮੁਹੱਰਮ 710 ਹਿ. ਨੂੰ ਮਲਕ ਕਾਫ਼ੂਰ ਦੱਖਣੀ ਹਿੰਦੁਸਤਾਨ ਦੀ ਮੁਹਿਮ ਤੋਂ ਵਾਪਿਸ ਆਇਆ ਅਤੇ ਅੱਖਾਂ ਨੂੰ ਚੁੰਧਿਆਂ ਦੇਣ ਵਾਲੀ ਦੌਲਤ ਆਪਣੇ ਨਾਲ ਲਿਆਂਦੀ । ਚਬੂਤਰਾ ਨਾਸਰੀ ਤੇ ਉਸ ਦਾ ਸੁਆਗਤ ਕੀਤਾ ਗਿਆ ਅਤੇ ਸਾਰੀ ਦੌਲਤ ਉਥੇ ਸਜਾ ਦਿੱਤੀ ਗਈ । (ਖਜ਼ਾਇਨੁਲਫ਼ਤੂਹ)

ਅਗਲੇ ਦਿਨ ਯਾਨੀ 25 ਮੁਹੱਰਮ ਨੂੰ ਸ਼ੇਖ ਨੇ ਆਪਣੀ ਮਜਲਸ ਵਿਚ ਜੋ ਫਰਮਾਇਆ, ਉਸ ਦਾ ਵੇਰਵਾ ਅਮੀਰ ਹਸਨ ਦੇ ਇਸ ਤਰ੍ਹਾਂ ਦਿੱਤਾ ਹੈ :

> "ਬੁਧ ਦੇ ਦਿਨ 25ਵੀਂ ਮੁਹੱਰਮ 870 ਹਿ. ਨੂੰ ਕਦਮਬੋਸੀ ਦੀ ਸਆਦਤ ਨਸੀਬ ਹੋਈ, ਤਾਂ ਉਨ੍ਹਾਂ ਲੋਕਾਂ ਬਾਰੇ ਗੱਲਬਾਤ ਸ਼ੁਰੂ ਹੋਈ ਜਿਹੜੇ ਖਜ਼ਾਨੇ ਜਮ੍ਹਾਂ ਕਰਦੇ ਸਨ ਅਤੇ ਜਿਤਨੀ ਜ਼ਿਆਦਾ ਦੌਲਤ ਹੁੰਦੀ ਹੈ, ਉਤਨੀ ਹੀ ਬਹੁਤੀ ਮੰਗ ਕਰਦੇ ਹਨ । ਮੁਖਾਰਬਿੰਦ ਤੋਂ ਫ਼ਰਮਾਇਆ ਕਿ ਅੱਲ੍ਹਾ ਨੇ ਵੱਖੋ ਵੱਖ ਸੁਭਾਵਾਂ ਦੇ ਲੋਕ ਪੈਦਾ ਕੀਤੇ ਹਨ । ਕੁਝ ਅਜਿਹੇ ਹਨ ਜਿਨ੍ਹਾਂ ਨੂੰ ਮਿਥੇ-ਖਰਚ ਤੋਂ ਕੁਝ ਵਧੇਰੇ ਮਿਲ ਜਾਵੇ ਤਾਂ ਜਦ ਤਕ ਉਸ ਨੂੰ ਖਰਚ ਨਹੀਂ ਕਰ ਲੈਂਦੇ ਉਨ੍ਹਾਂ ਨੂੰ ਸ਼ਾਂਤੀ ਨਹੀਂ ਮਿਲਦੀ ਅਤੇ ਕੁਝ ਅਜਿਹੇ ਹਨ ਕਿ ਜਿਤਨਾ ਬਹੁਤਾ ਉਨ੍ਹਾਂ ਨੂੰ ਮਿਲਦਾ ਹੈ ਉਹ ਹੋਰ ਜ਼ਿਆਦਾ ਦੀ ਖ਼ਾਹਿਸ਼ ਕਰਦੇ ਹਨ । ਇਹ ਭਾਗ ਹਨ । ਇਸ ਤੋਂ ਉਪਰੰਤ ਫ਼ਰਮਾਇਆ ਕਿ ਸੋਨੇ-ਚਾਂਦੀ ਦਾ ਆਰਾਮ ਉਸ ਸਮੇਂ ਪ੍ਰਾਪਤ ਹੁੰਦਾ ਹੈ ਜਦ ਉਸ ਨੂੰ ਖਰਚ ਕੀਤਾ ਜਾਵੇ । ਜਦ ਤਕ ਉਹ ਨੂੰ ਖਰਚ ਨਾ ਕੀਤਾ ਜਾਵੇ ਆਰਾਮ ਪ੍ਰਾਪਤ ਨਹੀਂ ਹੁੰਦਾ । ਉਦਾਹਰਣ ਵਜੋਂ ਜੇ ਕੋਈ ਆਦਮੀ ਖਾਣ-ਪੀਣ ਜਾਂ ਕਪੜੇ ਆਦਿ ਦੀ ਆਸ਼ਾ ਕਰੇ ਤਾਂ ਜਦ ਤਕ ਉਹ ਰੁਪੈ ਖਰਚ ਨਹੀਂ ਕਰੇਗਾ, ਪ੍ਰਾਪਤ ਨਹੀਂ ਕਰ ਸਕੇਗਾ । ਨਤੀਜਾ ਇਹ ਨਿਕਲਿਆ ਕਿ ਜੇ ਰੁਪੈ ਨਾਲ ਸੁਖ ਪ੍ਰਾਪਤ ਹੋ ਸਕਦਾ ਹੈ ਤਾਂ ਉਸ ਨੂੰ ਖਰਚ ਕਰਨ ਨਾਲ ਹੀ ਹੰਦਾ ਹੈ ਨਾ ਕਿ ਜਮ੍ਹਾ ਕਰਨ ਨਾਲ ।"

ਇਸ ਸਾਰੀ ਗੱਲਬਾਤ ਦਾ ਪਿਛੋਕੜ ਜੇਕਰ ਸਾਹਮਣੇ ਰਖਿਆ ਜਾਵੇ ਤਾਂ ਸ਼ੇਖ ਦੀ ਤਾਲੀਮ ਅਤੇ ਉਸ ਦੇ ਪ੍ਰਭਾਵ ਦਾ ਨਿਰੀਖਣ ਜ਼ਿਆਦਾ ਅਰਥ ਭਰਪੂਰ ਹੋ ਸਕਦਾ ਹੈ।

ਇਕ ਹੋਰ 'ਮਲਫ਼ੂਜ਼' (ਉਨ੍ਹਾਂ ਦੀ ਕਹੀ ਹੋਈ ਗੱਲ) ਜਿਹੜਾ 'ਫ਼ਵਾਇਦੁਲ ਫ਼ਵਾਦ' ਤੋਂ ਵੀ ਵਧੇਰੇ ਸੰਖੇਪ ਹੈ– 'ਦੁਰ-ਇ-ਨਿਜ਼ਾਮੀ' ਹੈ, ਜਿਸ ਨੂੰ ਮੌਲਾਨਾ ਅਲੀ ਜਾਨਦਾਰ ਨੇ ਸੰਪਾਦਿਤ ਕੀਤਾ ਹੈ। ਇਸ ਮਲਫ਼ੂਜ਼ ਦੀ ਬਹੁਤੀ ਜਾਣਕਾਰੀ 'ਸਯੀਰੁਲ-ਔਲੀਆ' ਵਿਚ ਆ ਗਈ ਹੈ। ਇਕ ਹੋਰ ਮਲਫ਼ੂਜ਼ 'ਅਫ਼ਜ਼ਾਲੁਫਵਾਇਦ' ਅਮੀਰ ਖ਼ੁਸਰੋ ਨਾਲ ਮੰਸੂਬ ਹੈ। ਇਸ ਵਿਚ ਸ਼ੇਖ ਦੀ ਤਾਲੀਮ ਨੂੰ ਵਖਰੇ ਵਖਰੇ ਸਿਰਲੇਖਾਂ ਹੇਠ ਪੇਸ਼ ਕੀਤਾ ਗਿਆ ਹੈ। ਗੱਲ–ਬਾਤ ਦਾ ਢੰਗ, ਮਲਫ਼ੂਜ਼ਾਂ ਦੇ ਬਹੁਤ ਸਾਰੇ ਸੰਗ੍ਰਹਿ ਹਨ। ਉਦਾਹਰਣ ਵਜੋਂ ਅਨਵਾਰੁਲ ਮਜਾਲਿਸ (ਸੰਪਾਦਕ : ਖ੍ਵਾਜਾ ਮੁਹੰਮਦ) ਤੋਹਫ਼ਾ–ਤੁਲ–ਅਬਰਾਰ ਤੇ ਕਰਾਮੁਤਲ ਅਖ਼ਯਾਰ (ਸੰਗ੍ਰਹਿਕਾਰ : ਖ੍ਵਾਜਾ ਅਜ਼ੀਜ਼ੁਦ–ਦੀਨ ਸੂਫ਼ੀ) ਜੋ ਨਸ਼ਟ ਹੋ ਗਏ।

ਸ਼ੇਖ ਦੇ ਕਈ ਖ਼ਲੀਫ਼ਿਆਂ ਦੇ ਮਲਫ਼ੂਜ਼ਾਂ ਤੋਂ ਵੀ ਉਨ੍ਹਾਂ ਦੀ ਤਾਲੀਮ ਅਤੇ ਜ਼ਿੰਦਗੀ ਦੇ ਹਾਲਾਤ ਤੇ ਚਾਨਣਾ ਪੈਂਦਾ ਹੈ। ਮਿਸਾਲ ਵਜੋਂ ਸ਼ੇਖ ਨਸੀਰੁਦ–ਦੀਨ ਚਰਾਗ ਦਹਿਲਵੀ ਦਾ ਮਲਫ਼ੂਜ਼ 'ਖ਼ੈਰੁਲ ਮਜਾਲਸ' ਅਤੇ ਸ਼ੇਖ ਬੁਰਹਾਨੁਦ–ਦੀਨ ਗਰੀਬ ਦੇ ਮਲਫ਼ੂਜ਼ਾਂ 'ਅਹਿਸਨੁਲ ਅਕਵਾਲ' 'ਨਫ਼ਾਇਸੁਲ–ਅਨਫ਼ਾਸ' 'ਸ਼ਮਾਇਲੁਲ ਅਤਕੀਆ' ਆਦਿ ਵਿਚ ਸ਼ੇਖ ਦੀ ਜ਼ਿੰਦਗੀ ਦੇ ਕਈ ਦਿਲਚਸਪ ਵੇਰਵੇ ਮਿਲਦੇ ਹਨ। 'ਜਵਾਮਿਉਲਕਲਾਮ' ਜੋ ਸ਼ੇਖ ਨਸੀਰੁਦ–ਦੀਨ ਚਰਾਗ ਦਹਿਲਵੀ ਦੇ ਖ਼ਲੀਫ਼ਾ ਸੱਯਦ ਮੁਹੰਮਦ ਗੇਸੂਦਰਾਜ਼ ਦਾ ਮਲਫ਼ੂਜ਼ ਹੈ, ਕੁਝ ਅਜਿਹੀਆਂ ਘਟਨਾਵਾਂ ਮਿਲਦੀਆਂ ਹਨ ਜਿਨ੍ਹਾਂ ਤੋਂ ਸ਼ੇਖ ਦੀਆਂ ਸਮਾਜੀ ਅਤੇ ਸੁਧਾਰਕ ਸਰਗਰਮੀਆਂ ਤੇ ਚਾਨਣਾ ਪੈਂਦਾ ਹੈ।

ਸ਼ੇਖ ਦੀ ਜੀਵਨੀ ਅਤੇ ਉਨ੍ਹਾਂ ਦੇ ਪੀਰਾਂ ਦੇ ਸਿਲਸਲੇ ਦਾ 'ਸੰਪਾਦਕ–ਤਜ਼ਕਰਾ' ਲਿਖਣ ਦਾ ਸੁਭਾਗ ਇਕ ਅਜਿਹੇ ਪਰਿਵਾਰ ਨੂੰ ਨਸੀਬ ਹੋਇਆ ਜਿਸ ਦਾ ਸ਼ੇਖ ਨਾਲ ਡੂੰਘਾ ਸੰਬੰਧ ਸੀ ਅਤੇ ਜਿਸ ਨੇ ਸ਼ੇਖ ਨੂੰ ਕੇਵਲ ਦਿੱਲੀ ਵਿਚ ਹੀ ਨਹੀਂ ਬਲਕਿ ਅਜੋਧਨ ਵਿਚ ਵੀ ਵੇਖਿਆ ਸੀ ਅਤੇ ਉਨ੍ਹਾਂ ਦਾ ਸਾਥ ਦਿੱਤਾ ਸੀ। ਸੱਯਦ ਮੁਹੰਮਦ ਕਿਰਮਾਨੀ, (ਜੋ ਮੀਰ ਖ਼ੁਰਦ ਦੇ ਨਾਂ ਨਾਲ ਪ੍ਰਸਿੱਧ ਸਨ) ਕਿਰਮਾਨੀ ਖ਼ਾਨਦਾਨ ਨਾਲ ਸੰਬੰਧ ਰਖਦੇ ਸਨ। ਉਨ੍ਹਾਂ ਦੇ ਦਾਦਾ ਸ਼ੇਖ ਫਰੀਦੁੱਦੀਨ ਸ਼ਕਰਗੰਜ ਦੇ ਜਮਾਇਤਖਾਨੇ ਵਿਚ ਸ਼ੇਖ ਨਿਜ਼ਾਮੁੱਦੀਨ ਨੂੰ ਮਿਲੇ ਸਨ ਅਤੇ ਇਸ ਖ਼ਾਨਦਾਨ ਦੇ ਸ਼ੇਖ ਨਿਜ਼ਾਮੁੱਦੀਨ ਨਾਲ ਬੜੇ ਸੁਹਿਰਦਕ ਸੰਬੰਧ ਅਤੇ ਸ਼ਰਧਾ ਪੈਦਾ ਹੋ ਗਈ ਸੀ। ਪਿਛੋਂ ਜਦ ਇਹ ਪਰਿਵਾਰ ਦਿੱਲੀ ਪੁਜ ਗਿਆ ਤਾਂ ਇਨ੍ਹਾਂ ਸੰਬੰਧਾਂ ਵਿਚ ਹੋਰ ਨੇੜਤਾ ਆ ਗਈ। ਸਯੀਰੁਲ-ਔਲੀਆ ਸ਼ੇਖ ਨਿਜ਼ਾਮੁੱਦੀਨ ਦੇ ਹਾਲਾਤ ਸੰਬੰਧੀ ਬਹੁਤ ਹੀ ਪ੍ਰਮਾਣਿਕ ਕ੍ਰਿਤ ਹੈ।

ਬਾਅਦ ਦੇ ਤਜ਼ਕਰਿਆਂ–ਉਦਾਹਰਣ ਵਜੋਂ ਸੇਰੁਲਆਰਫ਼ੀਨ (ਫ਼ਜ਼ਲੁੱਲਾ ਅਲਮਾਰੂਫ਼ ਦਰਵੇਸ਼ ਜਮਾਲੀ), ਅਖ਼ਬਾਰੁਲ ਅਖਯਾਰ (ਸ਼ੇਖ ਅਬਦੁਲਹਕ ਮਹੱਦਮ ਦੇਹਲਵੀ) ਗੁਲਜ਼ਾਰ ਅਬਰਾਹ (ਮੁਹੰਮਦ ਗੌਸੀ ਸ਼ਤਾਰੀ), ਮਰਾਅਤੁਲ ਅਸਰਾਰ (ਅਬਦੁਲ ਰਹਿਮਾਨ ਚਿਸਤੀ) ਮਆਰਜੁਲ ਵਲਾਇਤ (ਮਈਨੁਦ–ਦੀਨ ਅਬਦੁੱਲਾ ਖਵੈਸ਼ੀ) ਆਦਿ ਵਿਚ ਸ਼ੇਖ ਦਾ ਵਿਸਤਾਰ ਨਾਲ ਹਾਲ ਜ਼ਰੂਰ ਮਿਲਦਾ ਹੈ, ਪਰ ਇਹ ਬਹੁਤਾ ਸਮਕਾਲੀ ਸਰੋਤਾਂ ਤੋਂ ਹੀ ਪ੍ਰਾਪਤ ਕੀਤਾ ਗਿਆ ਹੈ ਅਤੇ ਕੁਝ ਘਟਨਾਵਾਂ ਤੋਂ ਬਿਨ੍ਹਾਂ ਕੋਈ ਵਿਸ਼ੇਸ਼ ਜਾਣਕਾਰੀ ਸਾਹਮਣੇ ਨਹੀਂ ਲਿਆਂਦਾ।

ਉਂਜ ਇਹ ਹਕੀਕਤ ਹੈ ਕਿ ਮੱਧ-ਕਾਲੀਨ ਦੀ ਕਿਸੇ ਦੂਜੀ ਸ਼ਖਸੀਅਤ ਬਾਰੇ ਸਾਡੀਆਂ ਜਾਣਕਾਰੀਆਂ ਇਤਨੀਆਂ ਭਿੰਨ ਭਿੰਨ ਤੇ ਵਿਸਤਾਰ ਪੂਰਬਕ ਨਹੀਂ ਹਨ ਜਿਤਨੀਆਂ ਕਿ ਸ਼ੇਖ ਨਿਜ਼ਾਮੁੱਦੀਨ ਔਲੀਆ ਬਾਰੇ ਹਨ। ਇਹੀ ਕਾਰਨ ਹੈ ਕਿ ਇਨ੍ਹਾਂ ਦਾ ਨਾਂ ਲੈਂਦੇ ਹੀ ਕਿਤਨੀਆਂ ਹੀ ਤਸਵੀਰਾਂ ਅਚਨਚੇਤ ਹੀ ਕਲਪਨਾ ਵਿਚ ਚਮਕ ਉਠਦੀਆਂ ਹਨ ਅਤੇ ਇੰਜ ਪਰਤੀਤ ਹੁੰਦਾ ਹੈ ਕਿ ਸਮੇਂ ਤੇ ਸਥਾਨ ਦਾ ਸਾਰਾ ਵਿਗਾਸ ਸਿਮਟ ਗਿਆ ਹੈ ਅਤੇ ਅਸੀਂ ਗਿਆਸਪੁਰ ਵਿਚ ਉਨ੍ਹਾਂ ਦੇ ਜਮਾਇਤਖ਼ਾਨੇ ਵਿਖੇ ਪੁਜ ਗਏ ਹਾਂ, ਜਿਥੇ ਰੂਹਾਨੀਅਤ, ਇਨਸਾਨੀਅਤ ਅਤੇ ਹਮਦਰਦੀ ਦੀਆਂ ਕਿਰਨਾਂ ਫੁਟ ਫੁਟ ਕੇ ਸਾਰੇ ਵਾਤਾਵਰਣ ਨੂੰ ਰੁਸ਼ਨਾ ਰਹੀਆਂ ਹਨ।

# 1. ਇਤਿਹਾਸਕ ਪਿਛੋਕੜ

ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਦਾਦਾ ਅਤੇ ਨਾਨਾ ਦੋਵੇਂ ਬੁਖਾਰਾ ਤੋਂ ਹਿੰਦੁਸਤਾਨ ਆਏ ਸਨ ਅਤੇ ਬਦਾਯੂੰ ਨੂੰ ਆਪਣਾ ਨਿਵਾਸ-ਸਥਾਨ ਬਣਾ ਲਿਆ ਸੀ। ਸ਼ੇਖ ਦਾ ਜਨਮ ਬਦਾਯੂੰ ਵਿਚ ਹੀ ਹੋਇਆ। ਪਿਛੋਂ ਉਹ ਦਿੱਲੀ ਚਲੇ ਗਏ ਅਤੇ ਫਿਰ (ਅਜੋਧਨ ਦੇ ਕੁਝ ਸਫ਼ਰਾਂ ਨੂੰ ਛੱਡ ਕੇ) ਆਖਰੀ ਸਵਾਸਾਂ ਤੱਕ ਦਿੱਲੀ ਵਿਚ ਹੀ ਰਹੇ। ਉਨ੍ਹਾਂ ਦੇ ਖ਼ਾਨਦਾਨੀ ਹਾਲਾਤ ਨੂੰ ਠੀਕ ਪਿਛੋਕੜ ਵਿਚ ਸਮਝਣ ਲਈ ਜ਼ਰੂਰੀ ਹੈ ਕਿ ਮੱਧ-ਏਸ਼ੀਆ ਅਤੇ ਹਿੰਦੁਸਤਾਨ ਦੋਹਾਂ ਦੇ ਹਾਲਾਤਾਂ ਤੇ ਝਾਤ ਮਾਰੀ ਜਾਵੇ।

ਕੁਝ ਸਮੇਂ ਤੋਂ ਏਸ਼ੀਆ ਵਿਚ ਇਕ ਕਬਾਈਲੀ ਹਰਕਤ ਪੈਦਾ ਹੋ ਗਈ ਸੀ। ਗੁਜ਼-ਤੁਰਕਾਂ ਦੇ ਹਮਲਿਆਂ ਅਤੇ ਮੁਗ਼ਲਾਂ ਨੇ ਕੇਵਲ ਰਾਜਨੀਤਕ ਸੱਤਾ ਦੇ ਕੇਂਦਰ ਹੀ ਸਮਾਪਤ ਨਹੀਂ ਕੀਤੇ ਬਲਕਿ ਪੂਰਾ ਸਮਾਜੀ ਢਾਂਚਾ ਹੀ ਭੰਨ-ਤੋੜ ਦਿਤਾ। ਮੁਸਲਮਾਨਾਂ ਦੇ ਵੱਡੇ-ਵੱਡੇ ਵਿਦਿਅਕ ਤੇ ਸਭਿਆਚਾਰਕ ਕੇਂਦਰਾਂ ਵਿਚ ਸੁਆਹ ਉਡਣ ਲਗੀ। ਵਿਦਿਅਕ ਸੰਸਥਾਵਾਂ, ਖ਼ਨਗਾਹਾਂ, ਤਕੀਏ ਅਤੇ ਮਸਜਦਾਂ ਸਭ ਵੀਰਾਨ ਹੋ ਗਏ। ਮੁਗ਼ਲ ਜਿਸ ਸ਼ਹਿਰ ਤੇ ਹਮਲਾ ਕਰਦੇ ਉਸ ਨੂੰ ਮਿੱਟੀ ਦੇ ਇਕ ਢੇਰ ਵਿਚ ਬਦਲ ਦੇਂਦੇ ਸਨ ਅਤੇ ਇਹ ਪਤਾ ਲਗਣਾ ਮੁਸ਼ਕਲ ਹੋ ਜਾਂਦਾ ਕਿ ਕਿਹੜਾ ਸ਼ਹਿਰ ਕਿਥੇ ਆਬਾਦ ਸੀ। ਉਹ ਤਬਾਹੀ ਦੇ ਇਕ ਮਾਰੂ ਹੜ੍ਹ ਵਾਂਗ ਵੱਧਦੇ ਚਲੇ ਆਉਂਦੇ ਸਨ। ਇਹ ਕੁਝ ਹੈਰਾਨੀ ਦੀ ਗੱਲ ਨਹੀਂ, ਜੇ 'ਤਬਕਾਤ–ਨਾਸਰੀ' ਦੇ ਕਰਤਾ 'ਮਿੰਨਹਾਜੁਸ-ਸਰਾਜ' ਵਾਂਗ ਕੁਝ ਹੋਰ ਲੋਕਾਂ ਨੇ ਵੀ ਮੁਗਲਾਂ ਦੇ ਹਮਲਿਆਂ ਵਿਚ ਕਿਆਮਤ ਦੇ ਆਸਾਰ ਵੇਖੇ ਹੋਣ। ਜਦ ਇਹ ਤੂਫ਼ਾਨ ਬਗਦਾਦ ਪੁੱਜਾ ਤਾਂ ਤਾਰਿਕ ਇਸਲਾਮ ਦਾ ਤਾਜ ਮਿੱਟੀ ਵਿਚ ਰੁਲ ਗਿਆ ਸੀ ਅਤੇ ਸਾਅਦੀ ਦਾ ਇਹ ਜਿੰਦ-ਫੂਕ ਮਰਸੀਆ ਚਾਰੇ ਪਾਸੇ ਗੂੰਜਣ ਲਗਾ :

ਆਸਮਾਂ ਰਾ ਹਕ ਬਵਦ ਗਰ ਖੂੰ ਬਬਾਰਦ ਬਰ ਜਮੀਂ
ਬਰ ਜ਼ਵਾਲ-ਇ-ਮਲਕ ਮੁਸਤਾਅਸਮ ਅਮੀਰੁਲ ਮੋਮਨੀਂ
ਏ ਮੁਹੰਮਦ ਗਰ ਕਿਆਮਤ ਸਰ ਬਰੂੰ ਆਰੀ ਜ਼-ਖ਼ਾਕ
ਸਰ ਬਰੂੰ ਆਰਦ ਕਿਆਮਤ ਦਰਮਿਆਨ-ਇ-ਖਲਕ ਬੀਂ

(ਆਸਮਾਨ ਚੰਗਾ ਹੀ ਹੋਵੇਗਾ, ਜੇ ਉਹ ਅਮੀਰੁਲ ਮੋਮਨੀਨ ਮੁਸਤਾਅਸਮ ਦੇ ਮੁਲਕ ਦੇ ਪਤਨ ਤੇ ਧਰਤੀ ਉਤੇ ਖੂਨ ਵਰਸਾਏ — ਐ ਮੁਹੰਮਦ ! ਜੇ ਕਿਆਮਤ ਦੇ ਦਿਨ ਤੁਸੀਂ ਧਰਤੀ 'ਚੋਂ ਬਾਹਰ ਨਿਕਲੋਗੇ ਤਾਂ ਸਿਰ ਬਾਹਰ ਕੱਢੋ। ਵੇਖੋ ! ਕਿਆਮਤ ਆ ਚੁਕੀ ਹੈ।)

ਬੁਖਾਰਾ, ਜ਼ਰਅਫ਼ਸਾਂ ਦਰਿਆ ਦੀ ਹੇਠਲੀ ਵੈਹਣ ਤੇ ਇਕ ਨਖ਼ਲਿਸਤਾਨ ਵਿਚ ਸਥਿੱਤ ਸੀ ਅਤੇ ਮੁਦੱਤਾਂ ਤੋਂ ਇਸਲਾਮੀ ਸਭਿਆਚਾਰ ਦਾ ਮਹਾਨ ਕੇਂਦਰ ਸੀ । ਦਸਿਆ ਜਾਂਦਾ ਹੈ ਕਿ ਬੁਖਾਰਾ ਵਿਚ ਅਰਬਾਂ ਦਾ ਲਸ਼ਕਰ ੬੭੪ ਈ: ਵਿਚ ਅਬੈਦ-ਬਿਨ-ਜਿਯਾਦ ਦੀ ਅਗਵਾਈ ਹੇਠ ਪੁੱਜਾ ਸੀ । ਸਾਮਾਨੀਆਂ ਦੇ ਸਮੇਂ ਵਿਚ ਬੁਖਾਰਾ ਨੇ ਬੜੀ ਉੱਨਤੀ ਕੀਤੀ । ਅਨਰਸ਼ਖੀ ਅਤੇ ਅਰਬ ਭੂਗੋਲਕਾਰਾਂ ਨੇ ਬੁਖਾਰਾ ਦੇ ਭੂਗੋਲਆਈ ਤੇ ਆਰਥਿਕ ਸਥਿੱਤੀਆਂ ਤੇ ਕਾਫੀ ਚਾਨਣਾ ਪਾਇਆ ਹੈ । ਇਬਨੁਲ ਅਸੀਰ ਦੇ ਬਿਆਨ ਅਨੁਸਾਰ ਬੁਖ਼ਾਰਾ ਨੇ ੧੦ ਫਰਵਰੀ ੧੨੨੦ ਈ: ਨੂੰ ਚੰਗੇਜ਼ਖ਼ਾਨ ਦੇ ਲਸ਼ਕਰ ਦੀ ਅਧੀਨਤਾ ਕਬੂਲ ਕਰ ਲਈ ਸੀ । ਮੁਗਲਾਂ ਨੇ ਸ਼ਹਿਰ ਨੂੰ ਬਰਬਾਦ ਕੀਤਾ ਅਤੇ ਜਾਮਿਆ ਮਸਜਦ ਦੇ ਕੁਝ ਮਹਿਲਾਂ ਨੂੰ ਛੱਡ ਕੇ ਪੂਰੇ ਸ਼ਹਿਰ ਨੂੰ ਅੱਗ ਲਾ ਦਿਤੀ ।

ਬੁਖਾਰਾ ਨੂੰ ਮੀਰ ਖ਼ੁਰਦ ਨੇ ਵਿਦਿਆ ਤੇ ਕਲਾ ਦਾ ਕੇਂਦਰ ਅਤੇ ਨੇਕੀ ਤੇ ਖੁਦਾ ਤਰਸੀ ਦਾ ਸੋਮਾ ਦੱਸਿਆ ਸੀ, ਅਤੇ ਇਹ ਗੱਲ ਹੈ ਵੀ ਠੀਕ । ਅਧਿਆਤਮਿਕ ਤੌਰ ਤੇ ਬੁਖਾਰਾ ਤੇ ਇਸ ਦੇ ਆਲੇ-ਦੁਆਲੇ ਦਾ ਸਾਰਾ ਇਲਾਕਾ ਸਿਲਸਲਾ ਖ੍ਵਾਜਗਾਨ ਦੇ ਸ਼ੈਖਾਂ ਦੇ ਅਸਰ ਹੇਠ ਸੀ ਅਤੇ ਇਥੇ ਪਿੰਡ ਪਿੰਡ ਵਿਚ ਸ਼ੈਖਾਂ ਦੇ ਤਕੀਏ ਅਤੇ ਖ਼ਨਗਾਹਾਂ ਕਾਇਮ ਸਨ । ਮੀਰ ਖ਼ੁਰਦ ਨੇ ਲਿਖਿਆ ਹੈ ਕਿ ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਨਾਨਾ ਖ੍ਵਾਜਾ ਅਰਬ ਦੇ ਖ਼ਾਨਦਾਨ ਵਿਚ ਚਾਰ ਪੁਸ਼ਤਾਂ ਤੋਂ 'ਖ੍ਵਾਜਾ' ਦੇ ਲਕਬ ਦਾ ਪ੍ਰਯੋਗ ਹੁੰਦਾ ਰਿਹਾ ਸੀ ( ਖ੍ਵਾਜਾ ਅਰਬ, ਖ੍ਵਾਜਾ ਅਬਦੁਲ੍ਹਾ, ਖ੍ਵਾਜਾ ਸਈਦ, ਖ੍ਵਾਜਾ ਅਬਦੁਲ ਅਜ਼ੀਜ਼ ) । ਇੰਝ ਜਾਪਦਾ ਹੈ ਕਿ ਖ੍ਵਾਜਾ ਅਰਬ ਖ੍ਵਾਜਿਆਂ ਦੇ ਸਿਲਸਿਲੇ ਨਾਲ ਸੰਬੰਧ ਰਖਦੇ ਹਨ । ਇਸ ਕਰਕੇ ਇਨ੍ਹਾਂ ਦੇ ਖ਼ਾਨਦਾਨ ਵਿਚ ਖ੍ਵਾਜਾ ਦਾ ਲਕਬ ਇਸ ਤਰ੍ਹਾਂ ਵਰਤਿਆ ਜਾਂਦਾ ਸੀ ।

ਹਿੰਦੁਸਤਾਨ ਦਾ ਰਾਜਨੀਤਕ ਤੇ ਸਮਾਜੀ ਪਿਛੋਕੜ ਬੁਖਾਰਾ ਦੇ ਵਾਤਾਵਰਣ ਤੋਂ ਭਿੰਨ ਸੀ ੧੨੧੦ ਈ: ਵਿਚ ਅਲਤਮਸ਼ ਨੇ ਦਿੱਲੀ ਸ਼ਾਸਨ ਦੀ ਨੀਂਹ ਰਖੀ ਸੀ । ਅਜ਼ੀਬ ਇਤਫਾਕ ਸੀ ਕਿ ਦਿੱਲੀ ਸ਼ਾਸਨ ਦੀ ਸਥਾਪਨਾ ਅਤੇ ਮੁਗਲਾਂ ਦਾ ਜ਼ੋਰ ਲੱਗਭਗ ਇਕੋ ਸਮੇਂ ਪ੍ਰਗਟ ਹੋਇਆ । ਸ਼ਾਇਦ ੧੨੨੦ ਈ. ਦੇ ਹੰਗਾਮੇ ਪਿਛੋਂ ਸ਼ੇਖ਼ ਨਿਜ਼ਾਮੁੱਦੀਨ ਔਲੀਆ ਦੇ ਦਾਦਾ ਅਤੇ ਨਾਨਾ (ਖ੍ਵਾਜਾ ਅਰਬ ਅਤੇ ਖ੍ਵਾਜਾ ਅਲੀ) ਨੇ ਹਿੰਦੁਸਤਾਨ ਦਾ ਰੁਖ਼ ਕੀਤਾ । ਉਨ੍ਹਾਂ ਦੇ ਪਿਛੇ ਪਿਛੇ ਚੰਗੇਜ਼ਖ਼ਾਨ ਦਾ ਮਾਰੂ-ਤੂਫ਼ਾਨ ਚਲਾ ਆ ਰਿਹਾ ਸੀ । ਸ਼ਾਇਦ ਇਹੀ ਕਾਰਣ ਸੀ ਕਿ ਲਾਹੌਰ ਜਾਂ ਦਿੱਲੀ ਦੀ ਬਜਾਏ ਉਹ ਬਦਾਯੂੰ ਵਲ ਵੱਧ ਗਏ । ਆਮ ਤੌਰ ਤੇ ਉਸ ਜ਼ਮਾਨੇ ਵਿਚ ਇਹ ਹੁੰਦਾ ਸੀ ਕਿ ਜਿਹੜਾ ਖ਼ਾਨਦਾਨ ਸ਼ਾਹੀ ਨੌਕਰੀ ਜਾਂ ਰਾਜਨੀਤਕ ਜ਼ਿੰਦਗੀ ਦੀ ਗਹਿਮਾ-ਗਹਿਮੀ ਤੋਂ ਦੂਰ ਰਹਿਣਾ ਚਾਹੁੰਦਾ ਸੀ ਉਹ ਦਿੱਲੀ ਦੇ ਬਜਾਏ ਬਦਾਯੂੰ ਨੂੰ ਆਪਣਾ ਟਿਕਾਣਾ ਬਣਾ ਲੈਂਦਾ ਸੀ ।

ਚੰਗੇਜ਼ੀ ਹਮਲਿਆਂ ਤੋਂ ਜਾਨ ਬਚਾਣ ਲਈ ਅਣਗਿਣਤ ਲੋਕ ਹਿੰਦੁਸਤਾਨ ਵਲ ਚਲ ਪਏ ਸਨ, ਜਿਥੇ ਇਕ ਨਵੀਂ ਰਾਜਨੀਤਕ ਸ਼ਕਤੀ -- ਦਿੱਲੀ ਸਾਸ਼ਨ ਜਨਮ ਲੈ ਰਿਹਾ ਸੀ । ਅਸਾਮੀ ਨੇ ਦਿੱਲੀ ਆਣ ਵਾਲਿਆਂ ਦਾ ਉਲੇਖ ਇਸ ਤਰ੍ਹਾਂ ਕੀਤਾ ਹੈ :-

ਦਰਾਂ ਸ਼ਹਿਰ ਯਕ ਰੌਨਕ-ਇ-ਸ਼ੁਦ ਪਦੀਦ
ਬਲੇ ਲਜ਼ੱਤੇ ਬਾਸ਼ਦ ਅੰਦਰ ਜਦੀਦ
ਬਸੇ ਸੱਯਦਾਨ-ਇ-ਸਹੀਉ ਨਸੱਬ

ਰਸੀਦੰਦ ਦਰ ਵੇ ਜ਼ਮੁਲਕ-ਇ-ਅਰਬ
ਬਸੇ ਕਾਸਬਾਨ-ਇ-ਖੁਰਾਸਾਂ ਜ਼ਮੀਂ
ਬਸੇ ਨਕਸ਼ਬੰਦਾਨ-ਇ– ਅਕਲੀਮ-ਇ-ਚੀਂ
ਬਸੇ ਆਲਮਾਨ–ਇ-ਬੁਖਾਰਾ ਨਜ਼ਾਦ
ਬਸੇ ਜ਼ਾਹਦੋ ਆਬਿਦ ਅਜ਼ਹਰ ਬਲਾਦ
ਹਕੀਮਾਨ-ਇ-ਯੂਨਾਂ ਤਬੀਬਾਨ–ਇ-ਰੂਮ
ਬਸੇ ਅਹਿਲ-ਇ–ਦਾਨਿਸ਼ ਜ਼ਿਹਰ ਮਰਜ਼ਬੂਮ
ਦਰਾਂ ਸ਼ਹਿਰ ਫ਼ਰਖੰਦਾਂ ਜਮ੍ਹਾਂ ਆਮਦੰਦ
ਜੋ ਪਰਵਾਨਾ ਬਰ ਨੂਰ ਸ਼ਮ੍ਹਾਂ ਆਮਦੰਦ

(ਇਸ ਸ਼ਹਿਰ (ਦਿੱਲੀ) ਵਿਚ ਇਕ ਰੌਂਣਕ ਆ ਗਈ । ਸੱਚ ਤਾਂ ਇਹ ਹੈ ਕਿ ਹਰ ਨਵੀਂ ਚੀਜ਼ ਵਿਚ ਇਕ ਲੁਤਫ ਹੁੰਦਾ ਹੈ । ਬਹੁਤ ਸਾਰੇ 'ਸਹੀਉਲ ਨਸਬ' ਸੱਯਦ ਅਰਬ ਤੋਂ ਉਥੇ ਆ ਕੇ ਆਬਾਦ ਹੋਏ । ਖੁਰਾਸਾਨ ਦੇ ਬਹੁਤ ਸਾਰੇ ਕਾਰੀਗਰ ਅਤੇ ਚੀਨ ਦੇ ਚਿੱਤਰਕਾਰ ਇਥੇ ਆ ਗਏ । ਬੁਖਾਰਾ ਦੇ ਬਹੁਤ ਸਾਰੇ ਵਿਦਵਾਨ ਅਤੇ ਦੂਜੇ ਦੇਸ਼ਾਂ ਦੇ ਸੰਤ-ਭਗਤ ਇਧਰ ਆਏ । ਯੂਨਾਨ ਦੇ ਦਾਰਸ਼ਨਿਕ, ਰੂਸ ਦੇ ਵੈਦ, ਮੁਕਦੀ ਗੱਲ ਹਰ ਥਾਂ ਦੇ ਬੁੱਧੀਜੀਵੀ ਇਥੇ ਆ ਕੇ ਵਸ ਗਏ । ਦਿੱਲੀ ਦੇ ਮੁਬਾਰਕ ਸ਼ਹਿਰ ਵਿਚ ਇਹ ਇਸ ਤਰ੍ਹਾਂ ਇਕੱਠੇ ਹੋ ਗਏ ਹਨ ਜਿਵੇਂ ਪਰਵਾਨੇ ਸ਼ਮ੍ਹਾਂ ਦੇ ਦੁਆਲੇ ।)

ਅਲਤਮਸ਼ ਨੇ ਬੜੇ ਹੌਸਲੇ ਤੇ ਹਿੰਮਤ ਨਾਲ ਦਿੱਲੀ ਸਲਤਨਤ ਦੀ ਨੀਂਹ ਰਖੀ ਸੀ ਅਤੇ ਇਸ ਦੇ ਰਾਜਨੀਤਕ ਢਾਂਚੇ ਤੇ ਸਭਿਆਚਾਰਕ ਸੰਸਥਾਵਾਂ ਨੂੰ ਪਰਵਾਨ ਚੜ੍ਹਾਇਆ ਸੀ । ਉਹ ਆਪ ਕਿਸੇ ਸਮੇਂ ਬੁਖਾਰਾ ਵਿਚ ਰਿਹਾ ਸੀ ਅਤੇ ਅਸਚਰਜ ਨਹੀਂ ਕਿ ਉਥੋਂ ਦੇ ਹਾਲਾਤ ਵਿਚ ਦਿਲਚਸਪੀ ਲੈਂਦਾ ਰਿਹਾ ਹੋਵੇ । ਦਿੱਲੀ ਦੇ ਤਖ਼ਤ ਤੇ ਬੈਠਣ ਤੋਂ ਪਹਿਲਾਂ ਅਲਤਮਸ਼ ਬਦਾਯੂੰ ਦਾ ਹਾਕਮ ਸੀ ਬਲਕਿ ਇਸ ਦੀ ਸਭਿਆਚਾਰਕ ਉਨਤੀ ਵਿਚ ਉਸ ਦਾ ਬੜਾ ਹਿੱਸਾ ਸੀ । ਹਜ਼ਰਤ ਮਹਿਬੂਬ-ਇ-ਅਲਾਹੀ ਆਪਣੀਆਂ ਮਜਲਸਾਂ ਵਿਚ ਅਕਸਰ ਅਲਤਮਸ਼ ਦਾ ਜ਼ਿਕਰ ਕਰਦੇ ਸਨ । ਉਸ ਦੀ ਦੀਨਦਾਰੀ, ਰਾਤੀਂ ਜਾਗਣਾ ਅਤੇ ਅੱਲ੍ਹਾ ਤੇ ਪੂਰਾ ਭਰੋਸਾ ਰਖਣ ਦੇ ਕਿੱਸੇ ਬਿਆਨ ਕਰਦੇ ਸਨ । ਉਸ ਦੀ ਯਾਦ-ਸ਼ਕਤੀ ਬਹੁਤ ਚੰਗੀ ਦਸਦੇ ਸਨ । ਅੰਬ ਦਾ ਨਾਂ ਅੰਬਾ ਦੀ ਥਾਂ ਨਗਜ਼ਕ ਰਖ ਦਿੱਤਾ ਸੀ, ਇਸ ਲਈ ਕਿ ਤੁਰਕੀ ਭਾਸ਼ਾ ਵਿਚ ਅੰਬਾ ਸ਼ਬਦ ਦਾ ਚੰਗੇ ਅਰਥਾਂ ਵਿਚ ਪ੍ਰਯੋਗ ਨਹੀਂ ਹੁੰਦਾ ਸੀ । ਸ਼ੇਖ ਨਿਜ਼ਾਮੁੱਦੀਨ ਦਾ ਖ਼ਾਨਦਾਨ ਅਲਤਮਸ਼ ਹੀ ਦੇ ਸਮੇਂ ਵਿਚ ਬਦਾਯੂੰ ਪੁਜਿਆ ਹੋਵੇਗਾ ਅਤੇ ਇਸ ਬਾਰੇ ਬਹੁਤ ਸਾਰੇ ਕਿੱਸੇ ਸ਼ੇਖ ਨੇ ਆਪਣੇ ਖ਼ਾਨਦਾਨ ਤੋਂ ਸੁਣੇ ਹੋਣਗੇ ।

ਸ਼ੇਖ ਨਿਜ਼ਾਮੁੱਦੀਨ ਔਲੀਆ ਨਾਸਿਰੁਦੀਨ ਮਹਿਮੂਦ ਦੇ ਸਮੇਂ ਦਿੱਲੀ ਪੁੱਜੇ ਸਨ । ਅਤੇ ਫਿਰ ਸੁਲਤਾਨ ਮੁਹੰਮਦ ਬਿਨ ਤੁਗ਼ਲਕ ਦੀ ਹਕੂਮਤ ਦੇ ਪਹਿਲੇ ਮਹੀਨੇ ਤੱਕ ਦਿੱਲੀ ਵਿਚ ਟਿਕੇ ਰਹੇ । ਇਸ ਅਰਸੇ ਵਿਚ ਤਿੰਨ ਸ਼ਾਹੀ ਖਾਨਦਾਨਾਂ ਦੇ ੯ ਹੁਕਮਰਾਨ ਦਿੱਲੀ ਦੇ ਤਖ਼ਤ ਤੇ ਬੈਠੇ ।

ਨਾਸਿਰੁਦੀਨ ਮਹਿਮੂਦ (੧੨੪੬-੧੨੬੬), ਬਲਬਨ (੧੨੬੬-੧੨੮੭), ਕੈਕਬਾਦ (੧੨੮੭-੧੨੯੦),ਜਲਾਲੁਦੀਨ ਖਿਲਜ਼ੀ (੧੨੯੦-੧੨੯੬),ਅਲਾਉਦੀਨ ਖਿਲਜ਼ੀ (੧੨੯੬-

੧੩੧੬) ਮੁਬਾਰਕ ਖ਼ਿਲਜ਼ੀ (੧੩੧੬-੧੩੨੦), ਖ਼ੁਸਰੋ ਖ਼ਾਨ (੧੩੨੦), ਗਿਆਸੁਦੀਨ ਤੁਗ਼ਲਕ (੧੩੨੦-੧੩੨੫), ਮੁਹੰਮਦ-ਬਿਨ-ਤੁਗ਼ਲਕ (੧੩੨੫-੧੩੫੧),

ਇਸ ਅਰਸੇ ਵਿਚ ਦਿੱਲੀ ਦੀ ਰਾਜਨੀਤੀ ਨੇ ਕਈ ਪਾਸੇ ਪਰਤੇ। ਪਰ ਕੋਈ ਰਾਜਨੀਤਕ ਹੰਗਾਮਾ ਜਾਂ ਸੱਤਾ ਦੀ ਤਬਦੀਲੀ ਸ਼ੇਖ ਨੂੰ ਆਪਣੇ ਸ਼ਾਂਤੀ-ਕੁੰਜ ਤੋਂ ਬਾਹਰ ਨਾ ਲਿਆ ਸਕੀ। ਖਿਜ਼ਰ ਖਾਂ ਉਨ੍ਹਾਂ ਦਾ ਮੁਰੀਦ ਸੀ, ਪਰ ਸ਼ੇਖ ਨੇ ਉਸ ਦੀ ਤਖ਼ਤ ਨਸ਼ੀਨੀ ਵਿਚ ਜਰਾ ਵੀ ਦਿਲ-ਚਸਪੀ ਨਹੀਂ ਦਿਖਾਈ। ਮੁਬਾਰਕ ਖ਼ਿਲਜ਼ੀ ਨੇ ਉਨ੍ਹਾਂ ਨੂੰ ਖੁਲਮ-ਖੁਲ੍ਹਾ ਬੁਰਾ ਭਲਾ ਕਿਹਾ ਪਰ ਉਨ੍ਹਾਂ ਦੀ ਜਬਾਨ ਤੇ ਕੋਈ ਸ਼ਿਕਾਇਤ ਨਹੀਂ ਆਈ ਅਤੇ ਉਨ੍ਹਾਂ ਨੇ ਦਰਬਾਰੀ ਦੁਨੀਆਂ ਵਲ ਕਦੇ ਧਿਆਨ ਨਹੀਂ ਦਿੱਤਾ।

ਉਨ੍ਹਾਂ ਦੇ ਜ਼ਮਾਨੇ ਵਿਚ ਦਿੱਲੀ ਦੇ ਕਈ ਨਗਰ ਅਬਾਦ ਹੋਏ। ਅਲਤਮਸ਼ ਦੀ ਦਿੱਲੀ ਸ਼ਮਸੀ ਹੌਜ਼ ਅਤੇ ਕੁਤਬਮੀਨਾਰ ਤੱਕ ਸੀਮਤ ਸੀ। ਦਿੱਲੀ ਦਾ ਪੂਰਾ ਸਭਿਆਚਾਰਕ ਜੀਵਨ ਸ਼ਮਸੀ ਹੌਜ਼ ਦੇ ਕਿਨਾਰੇ ਵੇਖਿਆ ਜਾ ਸਕਦਾ ਸੀ। ਫਿਰ ਕੈਕਬਾਦ ਨੇ ਇਕ ਨਵਾਂ ਸ਼ਹਿਰ ਵਸਾਇਆ ਅਤੇ ਅਜਿਹੇ ਬਾਗ਼ ਲਗਵਾਏ ਕਿ ਤਾਰੀਖ 'ਬਹਾਮਦਖਾਨੀ' ਅਨੁਸਾਰ ਮਿਸਰ ਅਤੇ ਬਗਦਾਦ ਦੇ ਬਾਗ਼ ਵੀ ਉਨ੍ਹਾਂ ਦੇ ਸਾਹਮਣੇ ਮਾਤ ਸਨ। ਇਹ ਇਲਾਕਾ ਸ਼ੇਖ ਦੇ 'ਜਮਾਇਤ ਖ਼ਾਨਾ' ਦੇ ਨੇੜੇ ਸੀ ਅਤੇ ਅਮੀਰਾਂ ਵਜੀਰਾਂ ਦੇ ਕਾਰਣ ਇਥੇ ਬੜੀ ਗਹਿਮਾ ਗਹਿਮੀ ਰਹਿੰਦੀ ਸੀ, ਜਿਸ ਕਰਕੇ ਸ਼ੇਖ ਕਈ ਵਾਰ ਇਹ ਸੋਚਦੇ ਸਨ ਕਿ ਕਿਧਰੇ ਹੋਰ ਚਲੇ ਜਾਈਏ ਤਾਂ ਜੋ ਉਨ੍ਹਾਂ ਦੇ ਨੈਤਿਕ ਕੰਮਾਂ ਵਿਚ ਵਿਘਨ ਨਾ ਪਵੇ। ਫਿਰ ਅਲਾਉਦੀਨ ਖਿਲਜ਼ੀ ਨੇ 'ਬੀਰੀ' ਆਬਾਦ ਕੀਤਾ। ਤੁਗਲਕ ਸੁਲਤਾਨਾਂ ਨੇ ਦਿੱਲੀ ਨੂੰ ਵਿਸ਼ਾਲ ਕਰਨ ਵਿਚ ਵਿਸ਼ੇਸ਼ ਦਿਲਚਪਸੀ ਲਈ।

ਗਿਆਸੁਦੀਨ ਤੁਗਲਕ ਨੇ ਤੁਗਲਕਾਬਾਦ ਦੀ ਨੀਂਹ ਰਖੀ। ਹਰ ਨਵੇਂ ਬਾਦਸ਼ਾਹ ਦੇ ਨਾਲ ਦਿੱਲੀ ਦੀ ਖਿੱਚ ਦਾ ਕੇਂਦਰ ਬਦਲ ਜਾਂਦਾ ਸੀ, ਪਰ ਕੋਈ ਵੀ ਤਬਦੀਲੀ ਸ਼ੇਖ ਦੇ 'ਜਮਾਇਤ ਖ਼ਾਨਾ' ਦੀ ਕੇਂਦਰੀ-ਹੈਸੀਅਤ ਉਤੇ ਕਿਸੇ ਪ੍ਰਕਾਰ ਦਾ ਪ੍ਰਭਾਵ ਨਾ ਪਾ ਸਕੀ। ਇਸ ਯੁੱਗ ਦੇ ਵਿਸ਼ੇਸ਼ ਰਾਜਨੀਤਕ ਹਾਲਤਾਂ ਦਾ ਨਿਰੀਖਣ ਕੀਤਾ ਜਾਵੇ ਤਾਂ ਸਭ ਤੋਂ ਪਹਿਲਾਂ ਮੁਗਲਾਂ ਦੇ ਹਮਲਿਆਂ ਵਲ ਵੇਖਣਾ ਪਵੇਗਾ। ਰਾਜਨੀਤਕ ਜੀਵਨ, ਸਭਿਆਚਾਰਕ ਸਥਿਤੀ ਅਤੇ ਆਰਥਕ ਸੰਤੁਲਨ ਸਭ ਉਤੇ ਇਨ੍ਹਾਂ ਹਮਲਿਆਂ ਦਾ ਅਸਰ ਪਿਆ। ਜਦ ਚੰਗੇਜ਼ਖਾਨ, ਜਲਾਲੁਦੀਨ ਮਨਕ ਬਰਨੀ ਦਾ ਪਿੱਛਾ ਕਰਦਾ ਹੋਇਆ ਹਿੰਦੁਸਤਾਨ ਪੁਜਾ ਤਾਂ ਅਲਤਮਸ਼ ਨੇ ਖੈਰ ਇਸ ਵਿਚ ਸਮਝੀ ਕਿ ਉਹ ਚੰਗੇਜ਼ ਦੇ ਵਿਰੋਧੀਆਂ ਤੋਂ ਦੂਰ ਰਹੇ, ਤਾਂ ਜੋ ਆਪਣੀ ਰਾਜਸੱਤਾ ਨੂੰ ਸੁਰੱਖਿਅਤ ਰੱਖ ਸਕੇ। ਉਸ ਨੇ ਮਨਕ ਬਰਨੀ ਦੇ ਸਫ਼ੀਰਾਂ ਨੂੰ ਮਰਵਾ ਕੇ ਚੰਗੇਜ਼ਖਾਨ ਨੂੰ ਭਰੋਸਾ ਦਿਵਾ ਦਿਤਾ ਕਿ ਉਹ ਉਸ ਦੇ ਵਿਰੋਧੀਆਂ ਨਾਲ ਨਹੀਂ ਹੈ। ਅਲਤਮਸ਼ ਦੀ ਔਲਾਦ ਨੇ ਮੁਗਲਾਂ ਦੇ ਸੰਬੰਧ ਵਿਚ ਇਸੇ ਨੀਤੀ ਤੇ ਅਮਲ ਕੀਤਾ। ਰਜ਼ੀਆ ਨੇ ਗ਼ਜ਼ਨੈਨ ਦੇ ਗਵਰਨਰ ਕਰਨਅ ਨਾਲ ਮੁਗ਼ਲਾਂ ਦੇ ਵਿਰੁੱਧ ਸੰਧੀ ਕਰਨ ਤੋਂ ਸਾਫ਼ ਇਨਕਾਰ ਕਰ ਦਿਤਾ। ਨਾਸਿਰੁਲਦੀਨ ਮਹਿਮਦ ਦੇ ਯੁੱਗ ਬਾਰੇ ਅਮੀਰ ਖੁਸਰੋ ਲਿਖਦੇ ਹਨ :

ਅਜਬ ਅਹਿਦੇ ਹਮ ਦਰ ਕਾਮਰਾਨੀ
ਬਹਰ ਖ਼ਾਨਾ ਨਸ਼ਾਤ-ਉ-ਸ਼ਾਦਮਾਨੀ
ਮੁਸਲਮਾਂ ਚੀਰਾ ਦਸਤ-ਉ-ਹਿੰਦੁਵਾਂ ਰਾਮ

ਨਦਾਨਿਸਤੇ ਕਸ ਅਜ਼ ਜਿਨਸ-ਇ-ਮੁਗਲ ਨਾਮ
(ਅਜਬ ਜ਼ਮਾਨਾ ਸੀ, ਜਿਸ ਵਿਚ ਹਰ ਪਾਸੇ ਸਫ਼ਲਤਾ ਹੀ ਸਫ਼ਲਤਾ ਸੀ। ਹਰ ਘਰ ਵਿਚ ਖੁਸ਼ੀ ਤੇ ਖ਼ੁਸ਼ਹਾਲੀ ਨਜ਼ਰ ਆਉਂਦੀ ਸੀ। ਮੁਸਲਮਾਨ ਅਤੇ ਹਿੰਦੂ ਸਾਰੇ ਪ੍ਰਸੰਨ ਸਨ। ਕਿਸੇ ਨੂੰ ਮੁਗਲ ਦਾ ਨਾਂ ਤੱਕ ਨਹੀਂ ਸੀ ਪਤਾ।)

ਨਾਸਿਰੁਦੀਨ ਮਹਿਮੂਦ ਨੇ ੧੨੬੦ ਈ: ਵਿਚ (ਬਗਦਾਦ ਦੇ ਪਤਨ ਤੋਂ ਠੀਕ ੨ ਸਾਲ ਪਿਛੋਂ) ਹਲਾਕੂ ਦੇ ਸਫੀਰਾਂ ਦਾ ਦਿੱਲੀ ਵਿਚ ਸ਼ਾਨਦਾਰ ਸਵਾਗਤ ਕੀਤਾ। ਬਗਦਾਦ ਦੀ ਬਰਬਾਦੀ ਦੇ ਜ਼ਖ਼ਮ ਅਜੇ ਹਰੇ ਸਨ। ਬਲਬਨ ਨੇ ਇਸ ਨੀਤੀ ਨੂੰ ਬਦਲਿਆ ਤੇ ਸੁਰਖਿਆ ਦਾ ਸਾਮਾਨ ਇੱਕਠਾ ਕਰਨਾ ਸ਼ੁਰੂ ਕਰ ਦਿੱਤਾ। ਮੁਗ਼ਲ ਹਮਲਿਆ ਦੇ ਸਦੀਵੀ ਖ਼ਤਰੇ ਨੇ ਉਨ੍ਹਾਂ ਨੂੰ ਸਲਤਨਤ ਦੀਆਂ ਹੱਦਾਂ ਦਾ ਫੈਲਾਓ ਤਾਂ ਨਾ ਕਰਨ ਦਿੱਤਾ ਪਰ ਉਸ ਨੇ ਸ਼ਾਂਤੀ ਅਤੇ ਸੁਰੱਖਿਆ ਦੀ ਆਮ ਹਾਲਤ ਪੈਦਾ ਕਰ ਦਿਤੀ। ਉਸ ਨੇ ਦਿੱਲੀ ਵਿਚ ਪੰਦਰਾਂ ਮੁਹੱਲੇ ਆਬਾਦ ਕੀਤੇ। ਜਿਨ੍ਹਾਂ ਵਿਚ ਸਮਰਕੰਦ, ਕਾਸ਼ਗਰ, ਗੌਰ, ਖ਼ਤਾ ਆਦਿ ਦੇ ਲੋਕਾਂ ਨੂੰ ਅਲੱਗ ਅਲੱਗ ਵਸਾਇਆ। ਬਲਬਨ ਦੇ ਮਜ਼ਹਬੀ ਜਜ਼ਬਿਆ ਦੀ ਤਾਰੀਫ਼ ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਵੀ ਕੀਤੀ ਹੈ। ਫਿਰ ਅਲਾਉਦੀਨ ਖ਼ਿਲਜ਼ੀ ਦੇ ਸਮੇਂ ਮੰਗੋਲਾਂ ਦੇ ਕਈ ਜ਼ੋਰਦਾਰ ਹਮਲੇ ਹੋਏ ਅਤੇ ਦਿੱਲੀ ਸਲਤਨਤ ਦਾ ਅਸਤਿੱਤਵ ਤੱਕ ਖ਼ਤਰੇ ਵਿਚ ਪੈ ਗਿਆ। ਪਰ ਸਲਤਨਤ ਨੇ ਬੜੀ ਹਿੰਮਤ ਤੇ ਦ੍ਰਿੜਤਾ ਨਾਲ ਸਥਿਤੀ ਦਾ ਮੁਕਾਬਲਾ ਕੀਤਾ ਅਤੇ ਦੱਖਣ ਵਿਚ ਵੀ ਆਪਣੀਆਂ ਜਿੱਤਾਂ ਦਾ ਸਿਲਸਲਾ ਜਾਰੀ ਰਖਿਆ। ਉਸ ਜਮਾਨੇ ਮੁਗਲਾਂ ਦੇ ਹਮਲਿਆਂ ਦੀ ਖ਼ਬਰ ਤੋਂ ਜਿਹੜੀ ਹਲਚਲ ਮਚ ਜਾਂਦੀ ਸੀ ਅਤੇ ਕਿਸ ਤਰ੍ਹਾਂ ਆਲੇ ਦੁਆਲੇ ਦੇ ਲੋਕ ਭੱਜ ਦਿੱਲੀ ਦੇ ਕਿਲੇ ਵਿਚ ਪਨਾਹ ਲੈਂਦੇ ਸਨ, ਹਜ਼ਰਤ ਮਹਿਬੂਬ-ਇ-ਇਲਾਹੀ ਦੀ ਖ਼ਾਨਗਾਹ ਵਿਚ ਲੋਕਾਂ ਦੀ ਭੀੜ ਹੋ ਜਾਂਦੀ ਸੀ, ਇਸ ਦੀ ਹਲਕੀ ਜਿਹੀ ਝਲਕ ਖ਼ੈਰੁਲਮਜਾਲਿਸ ਅਤੇ ਸਿਯਰੁਲ ਔਲੀਆ ਵਿਚ ਮਿਲਦੀ ਹੈ।

ਅਲਾਉਦੀਨ ਖ਼ਿਲਜ਼ੀ ਦੇ ਰਾਜ ਦਾ ਸਮਾਂ ਕਈ ਤੱਥਾਂ ਕਾਰਣ ਵਿਸ਼ੇਸ਼ ਸੀ। ਸੁਲਤਾਨ ਨੇ ਪਰਜਾ ਦੀਆਂ ਪ੍ਰੇਸ਼ਾਨੀਆਂ ਦੀ ਦ੍ਰਿਸ਼ਟੀ ਤੋਂ ਚੀਜ਼ਾਂ ਦੀਆਂ ਕੀਮਤਾਂ ਨਿਸ਼ਚਿਤ ਕਰ ਦਿਤੀਆਂ ਸਨ ਅਤੇ ਕਿਸੇ ਵਪਾਰੀ ਜਾਂ ਦੁਕਾਨਦਾਰ ਦੀ ਇਹ ਮਜਾਲ ਨਹੀਂ ਸੀ ਕਿ ਨਿਸ਼ਚਿਤ ਮੁੱਲ ਤੋਂ ਥੋੜ੍ਹਾ ਵੀ ਜ਼ਿਆਦਾ ਲੈ ਲਵੇ। ਉਸ ਜ਼ਮਾਨੇ ਵਿਚ ਖੁਸ਼ਹਾਲੀ ਦੀ ਅਜਿਹੀ ਸੂਰਤ ਪੈਦਾ ਹੋ ਗਈ ਕਿ ਸ਼ੇਖ ਨਸੀਰੁਲਦੀਨ ਚਰਾਗ਼ ਦਿੱਲੀ ਦੇ ਕਹਿਣ ਅਨੁਸਾਰ ਫ਼ਕੀਰਾਂ ਕੋਲ ਵੀ ਇਕ ਨੂੰ ਛੱਡ ਦੋ ਦੋ ਲਿਬਾਸ ਹੁੰਦੇ ਸਨ। ਚੀਜ਼ਾਂ ਇਤਨੀਆਂ ਸਸਤੀਆਂ ਸਨ ਕਿ ਵੱਡੀ ਦਾਅਵਤ ਵੀ ਦੋ ਤੋਂ ਚਾਰ ਤਿਨਕਿਆਂ ਵਿਚ ਹੋ ਜਾਂਦੀ ਸੀ। ਕਈ ਲੰਗਰ ਸਨ ਜਿਥੇ ਮੁਫ਼ਤ ਖਾਣਾ ਵੰਡਿਆ ਜਾਂਦਾ ਸੀ। ਸੂਫ਼ੀ ਅਤੇ ਸ਼ੇਖ ਵੀ ਇਸ ਸਸਤੇ ਸਮੇਂ ਨੂੰ ਯਾਦ ਕਰਦੇ ਸਨ। ਅਲਾਉਦੀਨ ਰਾਜ ਪ੍ਰਬੰਧ ਵਿਚ ਬੜਾ ਸਖ਼ਤ ਸੀ। ਉਸ ਨੇ ਜਿਸ ਤਰ੍ਹਾਂ ਚੌਕਸੀ ਦਾ ਪ੍ਰਬੰਧ ਲਾਗੂ ਕੀਤਾ ਉਸ ਤੋਂ ਸਮਾਜ ਵਿਰੋਧੀ ਤੱਤਾਂ ਦਾ ਖਾਤਮਾ ਸੰਭਵ ਹੋ ਗਿਆ।

ਬਰਨੀ ਦਾ ਬਿਆਨ ਹੈ ਕਿ ਉਸ ਜ਼ਮਾਨੇ ਵਿਚ ਕਈ ਅਜਿਹੇ ਵਿਦਵਾਨ ਮੌਜੂਦ ਸਨ ਜਿਨ੍ਹਾਂ ਦੇ ਤੁਲ ਦਾ ਕੋਈ ਬੁਖ਼ਾਰਾ, ਸਮਰਕੰਦ, ਬਗਦਾਦ, ਮਿਸਰ, ਖਵਾਰਜ਼ਮ, ਦਮਿਸ਼ਕ, ਤਬਰੇਜ਼, ਰੋਮ ਤੇ ਰੈ ਵਿਚ ਵੀ ਨਹੀਂ ਸੀ ਮਿਲ ਸਕਦਾ। ਅਮੀਰ ਖ਼ੁਸਰੋ ਕਹਿੰਦੇ ਸਨ "ਜ਼ਇਲਮ ਬਾਅਮਲ ਦੇਹਲੀ ਬੁਖਾਰਾ" ਯਾਨੀ ਇਲਮ ਬ-ਅਮਲ ਵਿਚ ਦਿਲੀ, ਬੁਖਾਰਾ ਦੀ ਤਰ੍ਹਾਂ ਸੀ। ਕਈ

ਵਿਦਵਾਨ ਤਾਂ ਇਮਾਮ ਗ਼ਜ਼ਾਲੀ ਅਤੇ ਇਮਾਮ ਰਾਜ਼ੀ ਵਰਗੀ ਵਿਦਿਅਕ ਸ਼ਾਨ ਰਖਦੇ ਸਨ। ਇਸਲਾਮੀ ਦੁਨੀਆਂ ਦੇ ਦੁਰੇੜੇ ਹਿੱਸਿਆਂ ਤੋਂ ਵਿਦਵਾਨ ਦਿੱਲੀ ਪੁਜਦੇ ਸਨ ਅਤੇ ਇਨ੍ਹਾਂ ਬਜ਼ੁਰਗਾਂ ਦਾ ਸ਼ਾਗਿਰਦ ਬਣਨਾ ਆਪਣੇ ਲਈ ਇੱਜ਼ਤ ਤੇ ਮਾਣ ਸਮਝਦੇ ਸਨ । ਜਿਸ ਇਲਮੀ ਕ੍ਰਿਤਿ ਤੇ ਇਥੋਂ ਦੇ ਵਿਦਵਾਨ ਮੁਹਰ ਲਾ ਦੇਂਦੇ, ਉਹ ਵਿਦਿਅਕ ਸੰਸਾਰ ਵਿਚ ਭਰੋਸੇਯੋਗ ਸਮਝੀ ਜਾਂਦੀ ਸੀ । ਅਸਾਮੀ ਦਾ ਬਿਆਨ ਹੈ ਕਿ :

ਗਰੋਹੇ ਕਿ ਮੁਫ਼ਤੀ ਆਂ ਕਿਸ਼ਵਰ ਅੰਦ
ਅਜ਼ ਅਸਹਾਬ-ਇ-ਸ਼ਹਿਰ ਫ਼ਤਵਾ ਬਰੰਦ
(ਇਨ੍ਹਾਂ ਇਲਾਕਿਆਂ ਦੇ ਮੁਫ਼ਤੀ ਇਸ ਸ਼ਹਿਰ (ਦਿੱਲੀ) ਦੇ ਵਿਦਵਾਨਾਂ ਤੋਂ ਫ਼ਤਵਾ ਲੈਂਦੇ ਸਨ ।

ਬਰਨੀ ਨੇ ਵਿਸ਼ੇਸ਼ ਕਰਕੇ ੪੬ ਵਿਦਵਾਨਾਂ ਦਾ ਵਰਨਣ ਕੀਤਾ ਹੈ, ਜਿਨ੍ਹਾਂ ਵਿਚੋਂ ਇਕ ਕਾਜ਼ੀ ਫ਼ਖ਼ਰੁਦੀਨ ਨਾਕਲਾ ਸਨ ਜਿਹੜੇ ਹਜ਼ਰਤ ਮਹਿਬੂਬ-ਇ-ਅਲਾਹੀ ਦੇ ਸਹਿ-ਪਾਠਕ ਸਨ । ਕਾਜ਼ੀ ਮਹੀਉਦੀਨ ਕਾਸ਼ਾਨੀ, ਮੌਲਾਨਾ ਸਮਸੁਦੀਨ ਯਾਹਯਾ ਅਤੇ ਮੌਲਾਨਾ ਵਜੀਹਉਦੀਨ ਪਾਇਲੀ ਉਨ੍ਹਾਂ ਦੇ ਮੁਰੀਦਾਂ ਵਿਚੋਂ ਸਨ ।

ਇਸ ਸਮੇਂ ਵਿਚ ਉਦਯੋਗ ਅਤੇ ਵਪਾਰ ਵਿਚ ਵੀ ਬਹੁਤ ਉਨਤੀ ਹੋਈ ਸੀ । ਅਮੀਰ ਖ਼ੁਸਰੋ ਨੇ ਦਿੱਲੀ ਦੇ ਸ਼ਿਲਪਕਾਰਾਂ ਬਾਰੇ ਲਿਖਿਆ ਹੈ :

ਹਰ ਚੇਹ ਸਨਅਤ ਬ-ਹਮਾ ਆਲਮ ਅਸਤ
ਹਸਤ ਦਰ ਏਸ਼ਾਂ-ਉ-ਜਿਆਦਤ ਹਮ ਅਸਤ
(ਦੁਨੀਆਂ ਭਰ ਵਿਚ ਜੋ ਵੀ ਉਦਯੋਗ ਹੈ ਇਹ ਸਾਰੇ ਉਸ ਵਿਚ ਨਿਪੁੰਨ ਹਨ ਬਲਕਿ ਇਸ ਤੋਂ ਵੀ ਕੁਝ ਜ਼ਿਆਦਾ ਹੀ ।)

ਕਈ ਵਾਰ ਵਿਦੇਸ਼ੀ ਵਪਾਰੀਆਂ ਦੀਆਂ ਸਰਗਰਮੀਆਂ ਸਥਾਨਕ ਵਪਾਰੀਆਂ ਦੀ ਪਰੇਸ਼ਾਨੀ ਦਾ ਕਾਰਣ ਬਣ ਜਾਂਦੀਆਂ ਸਨ ।

ਦਿੱਲੀ ਦੇ ਇਸ ਵਿਦਿਅਕ ਅਤੇ ਸਭਿਆਚਾਰਕ ਵਾਤਾਵਰਣ ਵਿਚ ਹਜ਼ਰਤ ਮਹਿਬੂਬ-ਅਲਾਹੀ ਨੇ ਆਪਣੇ ਇਲਮ ਅਤੇ ਰੂਹਾਨੀਅਤ ਦੋਹਾਂ ਦਾ ਸਿੱਕਾ ਬਿਠਾ ਦਿਤਾ ਸੀ । ਅਲਾਉਦੀਨ ਖ਼ਿਲਜ਼ੀ ਭਾਵੇਂ ਆਪ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਨਹੀਂ ਹੋ ਸਕਿਆ ਪਰ ਉਸ ਦੀ ਸ਼ਰਧਾ ਦੇ ਕਈ ਉਲੇਖ ਇਤਿਹਾਸ ਵਿਚ ਮਿਲਦੇ ਹਨ । ਸ਼ੈਖ਼ ਦੀ ਖ਼ਨਗਾਹ ਦਿੱਲੀ ਵਿਚ ਜ਼ਰੂਰ ਸੀ ਪਰ ਵਾਤਾਵਰਣ ਅਤੇ ਉਦੇਸ਼ਾਂ ਕਾਰਣ ਉਹ ਆਪ ਇਕ ਸੰਸਾਰ ਸੀ, ਜਿਥੇ ਨਾ ਬਾਦਸ਼ਾਹ ਆਉਂਦੇ ਸਨ, ਨਾ ਬਾਦਸ਼ਾਹਾਂ ਪਾਸ ਖ਼ਨਗਾਹ ਦੇ ਲੋਕ ਹੀ ਜਾਂਦੇ ਸਨ । ਅਲਾਉਦੀਨ ਨੇ ਹਰ ਵਰਗ ਦੀ ਸੱਤਾ ਸਮਾਪਤ ਕਰ ਦਿਤੀ ਸੀ । ਵਿਦਵਾਨਾਂ ਨੂੰ ਸਿਆਸਤ ਤੋਂ ਅਲਗ ਕਰ ਦਿਤਾ ਸੀ ਅਤੇ ਕੋਈ ਵਰਗ ਸ਼ਹਿਰਾਂ ਜਾਂ ਪਿੰਡਾਂ ਵਿਚ ਅਜਿਹਾ ਨਹੀਂ ਰਹਿਣ ਦਿਤਾ ਸੀ ਜੋ ਕਿਸੇ ਪ੍ਰਕਾਰ ਦੀ ਰਾਜਨੀਤਕ ਸੱਤਾ ਰਖਦਾ ਹੋਵੇ, ਪਰ ਹਜ਼ਰਤ ਮਹਿਬੂਬ-ਅਲਾਹੀ ਜੋ ਸੁਲਤਾਨ ਤੇ ਸਿਆਸਤ ਦੋਹਾਂ ਤੋਂ ਬੇਪਰਵਾਹ ਸਨ, ਅਜਿਹਾ ਉੱਚਾ ਸਥਾਨ ਰਖਦੇ ਸਨ ਕਿ ਉਨ੍ਹਾਂ ਦੀ ਰੂਹਾਨੀ-ਸਲਤਨਤ ਪੂਰੇ ਭਾਰਤ ਵਿਚ ਫੈਲੀ ਹੋਈ ਸੀ ਤੇ ਅਲਾਉਦੀਨ ਨੇ ਉਨ੍ਹਾਂ ਦੀ ਰੂਹਾਨੀ ਸੱਤਾ ਨੂੰ ਘੱਟ ਕਰਨ ਦਾ ਕਦੀ ਕੋਈ ਯਤਨ ਨਹੀਂ ਸੀ ਕੀਤਾ ।

ਅਲਾਉਦੀਨ ਤੋਂ ਪਿਛੋਂ ਹੋਏ ਸੁਲਤਾਨਾਂ ਵਿਚ ਨਾ ਤਾਂ ਅਲਾਉਦੀਨ ਖ਼ਿਲਜ਼ੀ ਵਰਗੀ

ਹਕੀਕਤ-ਪਸੰਦੀ ਸੀ ਤੇ ਨਾ ਹੀ ਸੂਝ-ਬੂਝ । ਉਨ੍ਹਾਂ ਨੇ ਹਜ਼ਰਤ ਮਹਿਬੂਬ-ਅਲਾਹੀ ਦੀ ਲੋਕ-ਪ੍ਰਿਯਤਾ ਤੋਂ ਗ਼ਲਤ ਖਤਰੇ ਅਨੁਭਵ ਕੀਤੇ । ਮੁਬਾਰਕ ਖ਼ਿਲਜ਼ੀ ਅਤੇ ਗਿਆਸੁੱਦੀਨ ਤੁਗ਼ਲਕ ਉਨ੍ਹਾਂ ਦੇ ਵਡੱਪਣ ਨੂੰ ਪਹਿਚਾਣ ਨਹੀਂ ਸਕੇ ।

ਉਸ ਸਮੇਂ ਸੂਫ਼ੀਆਂ ਦੇ ਤਿੰਨ ਸਿਲਸਿਲੇ ਦੇਸ਼ ਵਿਚ ਕਾਇਮ ਹੋਏ । ਚਿਸ਼ਤੀਆ, ਸੁਹਰਾਵਰ–ਦੀਆ ਤੇ ਫਿਰਦੋਸੀਆ । ਸੁਹਰਾਵਰਦੀਆ ਦਾ ਵਧੇਰੇ ਅਸਰ ਪੰਜਾਬ ਤੇ ਸਿੰਧ ਤੱਕ ਸੀਮਤ ਰਿਹਾ । ਫਿਰਦੋਸੀਆ ਨੇ ਬਿਹਾਰ ਵਿਚ ਕੰਮ ਕੀਤਾ । ਚਿਸ਼ਤੀਆ ਸਿਲਸਿਲੇ ਦੇ ਕੇਂਦਰ ਦੇਸ਼ ਦੇ ਵੱਖ-ਵੱਖ ਹਿਸਿਆਂ ਵਿਚ ਕਾਇਮ ਹੋਏ । ਸ਼ੇਖ ਦੇ ਮੁਰੀਦ ਦੱਖਣ, ਗੁਜਰਾਤ, ਮਾਲਵਾ ਤੇ ਬੰਗਾਲ ਵਿਚ ਸਿਲਸਿਲੇ ਦੇ ਪ੍ਰਚਾਰ ਵਿਚ ਵਿਅਸਤ ਸਨ । ਉਨ੍ਹਾਂ ਦੀਆਂ ਖ਼ਨਗਾਹਾਂ ਦਾ ਜਾਲ ਸਾਰੇ ਦੇਸ਼ ਵਿਚ ਵਿਛਿਆ ਹੋਇਆ ਸੀ, ਜਿਨ੍ਹਾਂ ਵਿਚ ਵਿਦਿਅਕ ਤੇ ਰੂਹਾਨੀ ਸਰਗਰਮੀਆਂ ਜਾਰੀ ਸਨ । ਦਿੱਲੀ ਦੀ ਹੈਸੀਅਤ ਇਕ ਤਰ੍ਹਾਂ ਅੰਤਰ ਰਾਸ਼ਟਰੀ ਹੋ ਗਈ ਸੀ ਅਤੇ ਸ਼ਾਇਦ ਏਸ਼ੀਆ ਵਿਚ ਕੋਈ ਸ਼ਹਿਰ ਇਸ ਦੇ ਬਰਾਬਰ ਦਾ ਨਹੀਂ ਸੀ । – ਇਹ ਸੀ ਦਿੱਲੀ ਦਾ ਉਹ ਰਾਜਨੀਤਕ ਤੇ ਸਭਿਆਚਾਰਕ ਪਿਛੋਕੜ ਜਿਸ ਵਿਚ ਸ਼ੇਖ਼ ਨਿਜ਼ਾਮੁੱਦੀਨ ਔਲੀਆ ਨੇ ਆਪਣੀ 'ਮਸਨਦ-ਇ-ਇਰਸ਼ਾਦ' ਵਿਛਾਈ ਸੀ ਅਤੇ ਇਕ ਆਲਮ ਨੂੰ ਆਪਣੇ ਵੱਲ ਖਿੱਚ ਲਿਆ ਸੀ ।

# 2. ਵੰਸ, ਜਨਮ ਤੇ ਮੁੱਢਲੀ ਵਿਦਿਆ

ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਦਾਦਾ ਖ਼੍ਵਾਜਾ ਅਲੀ ਤੇ ਨਾਨਾ ਖ਼੍ਵਾਜਾ ਅਰਬ ਬੁਖ਼ਾਰਾ ਦੀ ਤਬਾਹੀ ਤੇ ਬਰਬਾਦੀ ਦੇ ਹਿਰਦੇ-ਵੇਦਕ ਦ੍ਰਿਸ਼ਾਂ ਤੋਂ ਘਬਰਾ ਕੇ ਹਿੰਦੁਸਤਾਨ ਆਏ ਅਤੇ ਕੁਝ ਦਿਨ ਲਾਹੌਰ ਵਿਚ ਅਟਕਣ ਪਿਛੋਂ ਬਦਾਯੂੰ ਚਲੇ ਗਏ । ਮੀਰ ਖ਼ੁਰਦ ਨੇ ਉਨ੍ਹਾਂ ਦੇ ਬਾਰੇ ਲਿਖਿਆ ਹੈ : "ਹਰ ਦੋ ਬਜ਼ੁਰਗ ਮਸਾਹਿਬ-ਉ-ਬਰਾਦਰ ਯਕ ਦੀਗਰ ਬੂਦੰਦ ।" ਇਥੇ ਸ਼ਬਦ 'ਮਸਾਹਿਬ' ਨੇ 'ਬਰਾਦਰ' ਦਾ ਅਰਥ ਕੁਝ ਅਸਪੱਸ਼ਟ ਕਰ ਦਿਤਾ ਹੈ । 'ਮਸਾਹਿਬ' ਦਾ 'ਬਰਾਦਰ' ਦੇ ਦਰਜੇ ਤੇ ਆ ਜਾਣਾ ਤਾਂ ਸੰਭਵ ਹੈ, ਪਰ 'ਬਰਾਦਰ' ਦਾ 'ਮਸਾਹਿਬ' ਬਣ ਜਾਣਾ ਕੁਝ ਬੇ-ਜੋੜ ਜਿਹੀ ਗੱਲ ਹੈ । ਸ਼ਾਇਦ ਉਹ ਔਖੇ ਸਮੇਂ ਵਿਚ ਇਕ ਦੂਜੇ ਦਾ ਦੁੱਖ-ਦਰਦ ਵੰਡਦਾ ਸੀ ਜਿਸ ਨੇ ਇਨ੍ਹਾਂ ਦੇ ਦਿਲਾਂ ਨੂੰ ਭਰਾਵਾਂ ਨਾਲੋਂ ਵੀ ਨੇੜੇ ਕਰ ਦਿਤਾ ।

ਖ਼੍ਵਾਜਾ ਅਰਬ ਵਿਦਵਾਨ ਵੀ ਸਨ ਤੇ ਧਨਵਾਨ ਵੀ । ਵੱਡੀ ਗਿਣਤੀ ਵਿਚ ਗ਼ੁਲਾਮ ਉਨ੍ਹਾਂ ਪਾਸ ਸਨ । ਕੁਝ ਗ਼ੁਲਾਮ ਮਿਹਨਤ-ਮਜਦੂਰੀ ਕਰਕੇ ਰੋਜ਼ਾਨਾ ਇਕ ਚੋਖੀ ਰਕਮ ਕਮਾ ਕੇ ਉਨ੍ਹਾਂ ਨੂੰ ਦੇਂਦੇ ਸਨ । ਕੁਝ ਗ਼ੁਲਾਮ ਇਨ੍ਹਾਂ ਦੇ ਸਰਮਾਏ ਨਾਲ ਵਪਾਰ ਕਰਦੇ ਸਨ । ਜਦ ਬੁਖਾਰਾ ਦੇ ਹਾਲਾਤ ਵਿਗੜੇ ਅਤੇ ਝਗੜੇ ਫ਼ਸਾਦ ਦੀਆਂ ਕਾਲੀਆਂ ਘਟਾਵਾਂ ਹਰ ਪਾਸੇ ਪਸਰ ਗਈਆਂ ਤਾਂ ਉਹ ਆਪਣਾ ਸਾਰਾ ਮਾਲ-ਮਤਾ ਛੱਡ ਕੇ ਹਿੰਦੁਸਤਾਨ ਵਲ ਚਲੇ ਗਏ । ਜਿਵੇਂ ਕਿ ਸਦਰੁਦੀਨ ਹਸਨ ਨਿਜ਼ਾਮੀ ਕਰਤਾ 'ਤਾਜੁਲਮਆਸਰ' ਨੇ ਆਪਣੇ ਵਤਨ ਨੈਸ਼ਾ ਪੁਰ ਨੂੰ ਤਕਰੀਬਨ ਇਸੇ ਸਮੇਂ ਛੱਡਿਆ ਸੀ, ਕਿ :

> ਜੁਦਾ ਸੁਦਮ ਜ਼ਅਜ਼ੀਜ਼ਾ ਜਵਾਂ ਸ਼ੁਦਮ ਬੇਤਾਬ
> ਗਸਸਤਾ ਦਿਲ ਜ਼-ਨਸ਼ਾਪੁਰ-ਉ ਸੁਹਬਤ-ਇ-ਅਸਹਾਬ
> ਚਸ਼ਮ-ਇ-ਆਬ-ਇ-ਚਨਾਂ ਸ਼ੁਦ ਅਜ਼ ਵਦਾਹ ਸਾਰਾਂ
> ਚੂੰ ਦਾਮਨ-ਇ-ਖੈਮਾ ਹਾ ਬਰੋਜ਼ ਬਾਰਾਂ
> (ਪਿਆਰਿਆਂ ਤੋਂ ਵਿਛੜ ਕੇ, ਬੇਤਾਬ ਨੈਸ਼ਾਪੁਰ ਤੋਂ ਚਲਿਆ । ਮਿੱਤਰਾਂ ਦੇ ਵਿਛੋੜੇ ਨੇ ਦਿਲ ਤੋੜ ਦਿਤਾ ਸੀ । ਮਿੱਤਰਾਂ ਨੂੰ ਜਦ ਖ਼ੁਦਾ-ਹਾਫ਼ਿਜ਼ ਕਿਹਾ ਤਾਂ ਅੱਖਾਂ ਵਿਚੋਂ ਅੱਥਰੂ ਇਸ ਤਰ੍ਹਾਂ ਵਗੇ ਜਿਵੇਂ ਬਰਸਾਤ ਵਿਚ ਤੰਬੂ ਤੋਂ ਪਾਣੀ ਚੋਂਦਾ ਹੈ ।)

ਲਾਹੌਰ ਤਾਂ ਬਾਹਰ ਤੋਂ ਆਉਣ ਵਾਲਿਆਂ ਲਈ ਇਕ ਜਰੂਰੀ ਪੜਾਅ ਸੀ, ਪਰ ਬਦਾਯੂੰ ਵਲ ਉਨ੍ਹਾਂ ਦਾ ਜਾਣਾ ਉਨ੍ਹਾਂ ਦੀ ਸੋਚ ਦਾ ਪ੍ਰਤੀਕ ਸੀ । ਉਹ ਸਿਆਸੀ ਕੇਂਦਰ ਤੋਂ ਦੂਰ ਗੁਮਨਾਮੀ ਵਿਚ ਦਿਨ ਗੁਜ਼ਾਰਨਾ ਚਾਹੁੰਦੇ ਸਨ ।

ਬਦਾਯੂੰ ਨੂੰ ਹਿੰਦੁਸਤਾਨ ਦੇ ਇਤਿਹਾਸ ਵਿਚ ਇਹ ਵਿਸ਼ੇਸ਼ਤਾ ਪ੍ਰਾਪਤ ਹੈ ਕਿ ਇਥੇ

ਮੁਸਲਮਾਨਾਂ ਦੀ ਆਬਾਦੀ ਹਿੰਦੂ ਰਾਜਿਆਂ ਦੇ ਸਮੇਂ ਹੋਂਦ ਵਿਚ ਆ ਗਈ ਸੀ। ਮੌਲਾਨਾ ਰਜ਼ੀਉਦੀਨ ਸਗ਼ਾਨੀ ਕਰਤਾ 'ਮਸ਼ਾਰਕੁਲ ਅਨਵਾਰ' ਜਿਨ੍ਹਾਂ ਦੀ ਵਿਦਵਤਾ ਦੀ ਬਾਦਸ਼ਾਹੀ ਇਕ ਜ਼ਮਾਨੇ ਵਿਚ ਬਗ਼ਦਾਦ ਤੇ ਬੁਖ਼ਾਰਾ ਤੱਕ ਫੈਲੀ ਹੋਈ ਸੀ, ਇਸੀ ਮਿੱਟੀ ਤੋਂ ਉਠੇ ਸਨ। ਉਹ, ਬਦਾਯੂੰ ਉਤੇ ਤੁਰਕਾਂ ਦਾ ਕਬਜ਼ਾ ਹੋਣ ਤੋਂ ਦਸ ਵਰੇ ਪਹਿਲਾਂ ਇਥੇ ਪੈਦਾ ਹੋਏ। ਪਰਤੱਖ ਹੈ ਕਿ ਬਦਾਯੂੰ ਵਿਚ ਮੁਸਲਮਾਨਾਂ ਦੀਆਂ ਅਜਿਹੀਆਂ ਵਿਦਿਅਕ ਤੇ ਸਭਿਆਚਾਰਕ ਸੰਸਥਾਵਾਂ ਸਥਾਪਤ ਹੋ ਚੁਕੀਆਂ ਹੋਣਗੀਆਂ ਜਿਨ੍ਹਾਂ ਵਿਚ ਮੌਲਾਨਾ ਵਰਗਾ ਬੰਦਾ ਆਪਣੀ ਮੁੱਢਲੀ ਵਿਦਿਆ ਪ੍ਰਾਪਤ ਕਰ ਸਕਿਆ। ਬਾਅਦ ਵਿਚ ਜਦ ਬਗਦਾਦ, ਬੁਖਾਰਾ, ਨਖ਼ਸ਼ਬ, ਮਹਿਮਰਾ, ਗਜ਼ਨੈਨ, ਅਤੇ ਗੌਰ ਦੇ ਵਿਗੜੀ ਕਿਸਮਤ ਵਾਲੇ ਇਨਸਾਨ ਬਦਾਯੂੰ ਦੇ ਸ਼ਾਂਤ ਵਿਦਿਅਕ ਵਾਤਾਵਰਣ ਅਤੇ ਆਤਮਾ ਨੂੰ ਅਨੰਦ ਦੇਣ ਵਾਲੇ ਚੁਗਿਰਦੇ ਵਲ ਖਿਚੇ ਗਏ ਤਾਂ ਇਸ ਦੇ ਸਭਿਆਚਾਰਕ ਜੀਵਨ ਨੂੰ ਚਾਰ ਚੰਦ ਲਗ ਗਏ।

ਬਦਾਯੂੰ ਦੇ ਰਾਜਨੀਤਕ ਇਤਿਹਾਸ ਦਾ ਇਕ ਵਿਸ਼ੇਸ਼ ਅਧਿਆਏ ਉਸ ਸਮੇਂ ਸ਼ੁਰੂ ਹੋਇਆ ਜਦ ੧੧੯੭-੯੮ ਈ. ਵਿਚ ਕੁਤਬੁਦੀਨ ਐਬਕ ਨੇ ਉਸ ਨੂੰ ਜਿੱਤ ਕੇ ਇਸਲਾਮੀ ਰਾਜ ਵਿਚ ਸ਼ਾਮਲ ਕਰ ਲਿਆ। ਬਦਾਯੂੰ ਦੀ ਭੂਗੋਲਕ ਮਹੱਤਤਾ ਨੂੰ ਮੁੱਖ ਰਖਦੇ ਹੋਏ ਇਥੇ ਇਕ ਜ਼ਬਰਦਸਤ ਛਾਉਣੀ ਬਣਾਈ ਗਈ। ੧੨੦੫-੦੬ ਈ. ਵਿਚ ਜਦ ਸੁਲਤਾਨ ਸ਼ਹਾਬੁਦੀਨ ਮੁਹੰਮਦ ਗ਼ੌਰੀ ਨੇ ਖੋਖਰਾਂ ਨੂੰ ਦਬਾਉਣ ਦਾ ਇਰਾਦਾ ਕੀਤਾ ਤਾਂ ਬਦਾਯੂੰ ਦੀ ਫ਼ੌਜ ਤੋਂ ਹੀ ਇਸ ਨੂੰ ਮਦਦ ਮਿਲੀ। ਅਲਤਮਸ਼ ਦੀ ਗਵਰਨਰੀ ਦੇ ਸਮੇਂ ਬਦਾਯੂੰ ਦੀ ਸ਼ਾਨ-ਸ਼ੌਕਤ ਵਿਚ ਬਹੁਤ ਵਾਧਾ ਹੋਇਆ। ਇਥੋਂ ਦੀ ਗਵਰਨਰੀ ਇਕ ਅਜਿਹੀ ਵਿਸ਼ੇਸ਼ਤਾ ਸੀ ਜੋ ਰਾਜ ਦੇ ਖਾਸ ਤੇ ਵੱਡੇ ਲੋਕਾਂ ਨੂੰ ਹੀ ਦਿਤੀ ਜਾਂਦੀ ਸੀ। ਤਾਜੁਦੀਨ ਸੰਜਰ ਕਤਲੋ ਨੂੰ ਬਦਾਯੂੰ ਦੀ ਗਵਰਨਰੀ ਮਿਲਣ ਤੇ ਵਧਾਈ ਦੇਂਦੇ ਹੋਏ ਅਮੀਰਖੁਸਰੋ ਨੇ ਕਿਹਾ ਸੀ ਕਿ "ਬਦਾਯੂੰ ਦੀ ਗਵਰਨਰੀ ਤਾਂ ਆਕਾਸ਼ ਤੋਂ ਵੀ ਉੱਚੀ ਸਥਿੱਤ ਹੈ।"

ਬਦਾਯੂੰ ਵਿਚ ਖ੍ਵਾਜਾ ਅਲੀ ਅਤੇ ਖ੍ਵਾਜਾ ਅਰਬ ਨੇ ਕਿਸ ਤਰ੍ਹਾਂ ਜੀਵਨ ਬਤੀਤ ਕੀਤਾ ਇਸ ਦਾ ਵੇਰਵਾ ਨਹੀਂ ਮਿਲਦਾ। ਪਰ ਅਨੁਮਾਨ ਹੈ ਕਿ ਉਨ੍ਹਾਂ ਦਾ ਜੀਵਨ ਬੜੀ ਗ਼ਰੀਬੀ ਤੇ ਤੰਗੀ ਵਿਚ ਗੁਜ਼ਰਿਆ ਹੋਵੇਗਾ। ਜੇ ਅਜਿਹੀ ਹਾਲਤ ਨਾ ਹੁੰਦੀ ਤਾਂ ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਮਾਂ ਨੂੰ ਅਤਿ-ਗਰੀਬੀ ਦੇ ਤਸੀਹੇ ਨਾ ਜਰਨੇ ਪੈਂਦੇ।

ਖ੍ਵਾਜਾ ਅਰਬ ਦਾ ਇਕ ਪੁੱਤਰ ਖ੍ਵਾਜਾ ਅਬਦੁਲ੍ਹਾ ਅਤੇ ਇਕ ਲੜਕੀ ਬੀਬੀ ਜ਼ੁਲੇਖ਼ਾ ਸਨ। ਖ੍ਵਾਜਾ ਅਲੀ ਦਾ ਵੀ ਇਕ ਪੁੱਤਰ ਖ੍ਵਾਜਾ ਅਹਿਮਦ ਸੀ।

ਬੀਬੀ ਜ਼ੁਲੇਖਾ ਦਾ ਵਿਆਹ ਖ੍ਵਾਜਾ ਅਹਿਮਦ ਨਾਲ ਹੋਇਆ। ੧੨੪੨ ਈ. ਵਿਚ ਇਸ ਘਰ ਉਹ ਲੜਕਾ ਪੈਦਾ ਹੋਇਆ*, ਜਿਸ ਨੂੰ ਦੁਨੀਆ ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਨਾਂ ਤੋਂ ਜਾਣਦੀ ਹੈ ਅਤੇ ਦਿਲਾਂ ਦੀ ਸਲਤਨਤ ਤੇ ਉਨ੍ਹਾਂ ਦੀ ਹੁਕਮਰਾਨੀ ਸਦੀਆਂ ਤੋਂ ਚਲੀ ਆ ਰਹੀ ਹੈ।

ਖ੍ਵਾਜਾ ਅਹਿਮਦ ਆਪਣੇ ਪੁੱਤਰ ਦੇ ਪਾਲਣ–ਪੋਸ਼ਣ ਵਲ ਕੋਈ ਧਿਆਨ ਨਾ ਦੇ ਸਕੇ।

---

* ਕਿਸੇ ਸਮਕਾਲੀ ਆਦਿ ਨੇ ਸ਼ੇਖ ਦੇ ਜਨਮ ਦਾ ਸੰਨ ਨਹੀਂ ਲਿਖਿਆ। ਸ਼ੇਖ ਕੇਵਲ ਇਤਨਾ ਫਰਮਾਇਆ ਕਰਦੇ ਸਨ ਕਿ ਉਨ੍ਹਾਂ ਦਾ ਜਨਮ 'ਸਫ਼ਰ' ਮਹੀਨੇ ਵਿਚ ਬੁਧੱਵਾਰ ਨੂੰ ਹੋਇਆ। ਇਹ ਸੂਚਨਾ ਪੁਰਾਤਨ ਪਰਿਵਾਰਾਂ ਦੀਆਂ ਬੁੱਢੀਆਂ ਜਨਾਨੀਆਂ ਦੀ ਖ਼ਾਸ ਅਦਾ ਨੂੰ ਪ੍ਰਗਟਾਉਂਦੀ >

ਨਿਜ਼ਾਮੁੱਦੀਨ ਦਾ ਅਜੇ ਬਚਪਨ ਹੀ ਸੀ ਕਿ ਉਨ੍ਹਾਂ ਦੇ ਪਿਤਾ ਦੀ ਮੌਤ ਹੋ ਗਈ। ਬੀਬੀ ਜ਼ੁਲੇਖ਼ਾ ਨੇ ਆਪਣੇ ਪਤੀ ਦੀ ਬਿਮਾਰੀ ਦੇ ਸਮੇਂ ਇਕ ਸੁਪਨਾ ਵੇਖਿਆ ਸੀ ਕਿ ਕੋਈ ਉਨ੍ਹਾਂ ਨੂੰ ਕਹਿ ਰਿਹਾ ਹੈ ਕਿ ਉਹ ਆਪਣੇ ਪਤੀ ਅਤੇ ਪੁੱਤਰ ਵਿਚੋਂ ਕਿਸੇ ਇਕ ਨੂੰ ਬਚਾ ਲਵੇ। ਬੀਬੀ ਜ਼ੁਲੇਖ਼ਾ ਨੇ ਮਮਤਾ ਦੇ ਪ੍ਰਭਾਵ ਹੇਠ ਆਪਣੇ ਪੁੱਤਰ ਨੂੰ ਬਚਾ ਲਿਆ* । ਦਿਨ ਚੜ੍ਹਿਆ ਤਾਂ ਪਤੀ ਦੀ ਬੀਮਾਰੀ ਵਿਚ ਬੜਾ ਵਾਧਾ ਵੇਖਿਆ। ਥੋੜੇ ਹੀ ਦਿਨਾਂ ਵਿਚ ਉਨ੍ਹਾਂ ਦਾ ਆਖ਼ਰੀ ਦਿਨ ਆ ਪੁੱਜਾ ਅਤੇ ਉਹ ਆਪਣੇ ਹੀ 'ਹੱਕ' ਨਾਲ ਜਾ ਮਿਲੇ। ਬਦਾਯੂੰ ਵਿਚ ਉਨ੍ਹਾਂ ਦਾ ਮਜ਼ਾਰ ਖ਼ਲਕਤ ਲਈ ਟਿਕਾਣਾ ਬਣ ਗਿਆ।

ਸ਼ੇਖ ਨਿਜ਼ਾਮੁੱਦੀਨ ਦੇ ਵਿਚਾਰਾਂ ਤੇ ਭਾਵਾਂ ਦੀ ਤਰਬੀਅਤ ਬਲਕਿ ਉਨ੍ਹਾਂ ਦੇ ਪੂਰੇ ਵਿਅਕਤਿੱਤਵ ਦੀ ਉਸਾਰੀ ਉਨ੍ਹਾਂ ਦੀ ਮਾਤਾ ਨੇ ਕੀਤੀ ਸੀ। ਉਨ੍ਹਾਂ ਨੂੰ ਅੱਲ੍ਹਾ ਨੇ ਬੜੀਆਂ ਖ਼ੂਬੀਆਂ ਅਤੇ ਯੋਗਤਾਵਾਂ ਨਾਲ ਨਵਾਜ਼ਿਆ ਸੀ। ਉਨ੍ਹਾਂ ਵਿਚ ਸੱਚਾ ਧਾਰਮਿਕ ਜਜ਼ਬਾ ਸੀ। ਪਰਮਾਤਮਾ ਦੇ ਭਰੋਸੇ ਅਤੇ ਵਿਸ਼ਵਾਸ ਦੇ ਨਾਲ ਨਾਲ ਸਬਰ, ਠਰੰਮ੍ਹਾ ਅਤੇ ਬੇਅੰਤ ਸਹਿਣ-ਸ਼ੀਲਤਾ ਸੀ। ਬੁਰੇ ਸਮੇਂ ਵਿਚ ਆਪਣੇ ਅਸੂਲਾਂ ਤੇ ਇਸ ਤਰ੍ਹਾਂ ਕਾਇਮ ਰਹਿੰਦੇ ਸਨ ਕਿ ਉਨ੍ਹਾਂ ਦੀ ਹਿੰਮਤ ਅਤੇ ਇਰਾਦੇ ਤੇ ਹੈਰਾਨੀ ਹੁੰਦੀ ਸੀ। ਉਨ੍ਹਾਂ ਨੇ ਸ਼ੇਖ਼ ਨਿਜ਼ਾਮੱਦੀਨ ਔਲੀਆ ਵਿਚ ਭਗਤੀ ਅਤੇ ਤਪੱਸਿਆ ਦੀ ਲਗਨ, ਸੱਚੀ ਗੱਲ ਕਹਿਣ ਦੀ ਸ਼ਕਤੀ ਅਤੇ ਸਬਰ ਤੇ ਸ਼ੁਕਰ ਦੀ ਹਿੰਮਤ ਪੈਦਾ ਕਰ ਦਿੱਤੀ ਸੀ। ਜਿਸ ਭਵਨ ਦੀ ਪਹਿਲੀ ਇੱਟ ਬੀਬੀ ਜ਼ੁਲੇਖ਼ਾ ਦੇ ਪਵਿੱਤਰ ਹੱਥਾਂ ਨਾਲ ਰਖੀ ਗਈ ਸੀ, ਉਸ ਨੂੰ ਬਾਬਾ ਫ਼ਰੀਦ ਦੀ ਰੂਹਾਨੀ ਦ੍ਰਿਸ਼ਟੀ ਨੇ ਸੱਚਾਈ ਅਤੇ ਮਨੁੱਖੀ-ਮਿੱਤ੍ਰਤਾ ਦਾ ਇਕ ਵਿਸ਼ਾਲ ਅਤੇ ਸ਼ਾਨਦਾਰ ਮਹਿਲ ਬਣਾ ਦਿਤਾ।

**ਨਾਂ ਤੇ ਲਕਬ**

ਹਜ਼ਰਤ ਸ਼ੇਖ਼ ਦਾ ਨਾਂ ਮੁਹੰਮਦ ਸੀ ਅਤੇ ਲਕਬ ਨਿਜ਼ਾਮੁੱਦੀਨ। ਮੌਲਾਨਾ ਕਮਾਲੁਦੀਨ ਜ਼ਾਹਿਦ ਦੇ 'ਆਗਿਆ ਪੱਤਰ' (ਇਜ਼ਾਜ਼ਤਨਾਮਾ) ਅਤੇ ਬਾਬਾ ਫ਼ਰੀਦ

* ਇਹ ਸੁਪਨਾ ਸਿਯਰੁਲ-ਔਲੀਆ ਵਿਚ ਦਰਜ ਹੈ। ਕਈ ਲੇਖਕਾਂ ਨੇ ਇਸ ਦੀ ਸਚਾਈ ਤੇ ਕਿੰਤੂ ਦਾ ਪ੍ਰਗਟਾ ਕੀਤਾ ਹੈ। ਪਰ ਦਰ-ਇ-ਨਿਜ਼ਾਮੀ ਵਿਚ ਉਲੇਖ ਹੈ ਕਿ ਸ਼ੇਖ਼ ਫ਼ਰੀਦ ਫਰਮਾਇਆ ਕਰਦੇ ਸਨ ਕਿ ਉਨ੍ਹਾਂ ਨੇ ਆਪਣੀ ਭੈਣ ਤੋਂ ਇਸ ਦਾ ਵੇਰਵਾ ਸੁਣਿਆ ਹੈ।

>ਹੈ। ਉਨ੍ਹਾਂ ਨੂੰ ਸੰਨ ਕਦੇ ਯਾਦ ਨਹੀਂ ਰਹਿੰਦਾ ਪਰ ਦਿਨ ਤੇ ਮਹੀਨਾ ਬਿਲਕੁਲ ਠੀਕ ਯਾਦ ਰਹਿੰਦਾ ਹੈ। ਕੁਝ ਹੋਰ ਤੱਥਾਂ ਦੇ ਆਧਾਰ ਤੇ ਜਿਹੜੇ ਸਿਯਰੁਲ-ਔਲੀਆ ਵਿਚ ਮਿਲਦੇ ਸਨ ਉਨ੍ਹਾਂ ਦਾ ਜਨਮ ਵਰ੍ਹਾ ੧੨੪੨ ਈ. ਮੰਨਿਆ ਜਾਂਦਾ ਹੈ।

ਬਾਬਾ ਫ਼ਰੀਦ ਦੀ ਵਫ਼ਾਤ ੬੬੪ ਹਿ. ਵਿਚ ਹੋਈ ਸੀ। ਸ਼ੇਖ਼ ਨਿਜ਼ਾਮੁੱਦੀਨ ਔਲੀਆ ਕੁਲ ਤਿੰਨ ਵਾਰੀ ਉਨ੍ਹਾਂ ਦੀ ਖਿਦਮਤ ਵਿਚ ਹਾਜ਼ਰ ਹੋ ਸਕੇ ਅਤੇ ਉਹ ਵੀ ਇਸ ਤਰ੍ਹਾਂ ਕਿ ਹਰ ਸਾਲ ਵਿਚ ਇਕ ਵਾਰੀ ਜਾਣਾ ਹੋਇਆ। ਸਪੱਸ਼ਟ ਹੈ ਕਿ ਸ਼ੇਖ ਨਿਜ਼ਾਮੁੱਦੀਨ ਨੇ ਬਾਬਾ ਫ਼ਰੀਦ ਦੀ ਮੌਤ ਤੋਂ ਤਿੰਨ ਚਾਰ ਸਾਲ ਪਹਿਲਾਂ ਉਨ੍ਹਾਂ ਦੇ ਸਿਲਸਿਲੇ ਵਿਚ ਪ੍ਰਵੇਸ਼ ਕੀਤਾ ਹੋਵੇਗਾ। ਜਿਸ ਸਮੇਂ ਸ਼ੇਖ ਅਜੋਧਨ ਪੁੱਜੇ ਉਸ ਸਮੇਂ ਉਨ੍ਹਾਂ ਦੀ ਉਮਰ ੨੦ ਵਰ੍ਹੇ ਦੀ ਸੀ ਅਤੇ ਇਸ ਤੱਥ ਅਨੁਸਾਰ ਉਨ੍ਹਾਂ ਦੀ ਆਯੂ ੬੬੦-੬੧ ਹਿ. ਵਿਚ ੨੦ ਵਰੇ ਦੀ ਸੀ ਅਤੇ ਉਨ੍ਹਾਂ ਦਾ ਜਨਮ ਸੰਨ ੬੪੦-੪੧ ਹਿ./੧੨੪੨-੪੩ ਈ. ਵਿਚ ਹੋਣਾ ਅਨੁਮਾਨਿਤ ਕੀਤਾ ਜਾ ਸਕਦਾ ਹੈ।

ਦੇ 'ਖਿਲਾਫ਼ਤ ਨਾਮਾ' ਵਿਚ ਇਹੀ ਨਾਂ ਦਰਜ ਹੈ । 'ਫ਼ਵਾਇਦੁਲ–ਫ਼ਵਾਦ', 'ਦੁਰ–ਇ–ਨਿਜ਼ਾਮੀ', 'ਖ਼ੈਰੁਲ ਮਜਾਲਿਸ' ਆਦਿ ਵਿਚ ਵੀ ਇਹੋ ਨਾਂ ਥੋੜੀ ਜਿਹੀ ਤਬਦੀਲੀ ਨਾਲ ਮਿਲਦਾ ਹੈ । ਕੋਈ 'ਨਿਜ਼ਾਮੁੱਦੀਨ' ਲਿਖਦਾ ਹੈ, ਕੋਈ 'ਨਿਜ਼ਾਮੁਲ ਹੱਕ ਵਸ਼ਰੱਅ–ਵਦ–ਦੀਨ', ਕੋਈ 'ਨਿਜ਼ਾਮੁਲਹਕ ਵ ਅਸ਼ਰਹ–ਉਲਹੁੱਦਾ–ਵਦ–ਦੀਨ' । ਸਿਯਰੁਲ ਔਲੀਆ ਨੇ ਉਨ੍ਹਾਂ ਨੂੰ 'ਸੁਲਤਾਨੁਲ ਮੁਸ਼ਾਇਖ' ਦੇ ਲਕਬ ਨਾਲ ਯਾਦ ਕੀਤਾ ਹੈ । ਇਹ ਕਹਿਣਾ ਮੁਸ਼ਕਿਲ ਹੈ ਕਿ 'ਔਲੀਆ ਦਾ ਸ਼ਬਦ ਉਨ੍ਹਾਂ ਦੇ ਨਾਂ ਨਾਲ ਕਦ ਸ਼ਾਮਿਲ ਕੀਤਾ ਗਿਆ । ਕਿਸੇ ਪੁਰਾਣੇ ਮਲਫ਼ੂਜ਼, ਤਜ਼ਕਰੇ ਜਾਂ ਤਾਰੀਖ਼ ਵਿਚ ਇਹ ਸ਼ਬਦ ਨਹੀਂ ਮਿਲਦਾ ।

ਮੌਲਾਨਾ ਬੁਰਹਾਨੁਦੀਨ ਗਰੀਬ ਨੇ ਆਪਣੀ ਇਕ ਮਸਲਿਸ ਵਿਚ ਫਰਮਾਇਆ ਸੀ ਕਿ ਸ਼ੇਖ ਦਾ ਲਕਬ 'ਨਿਜ਼ਾਮੁੱਦ–ਦੀਨ' ਇਸ ਤਰ੍ਹਾਂ ਹੋਇਆ ਕਿ ਇਕ ਦਿਨ ਬਦਾਯੂੰ ਵਿਖੇ ਆਪਣੇ ਮਕਾਨ ਵਿਚ ਬੈਠੇ ਸਨ, ਕਿਸੇ ਨੇ ਆਵਾਜ਼ ਦਿਤੀ : 'ਮੌਲਾਨਾ ਨਿਜ਼ਾਮੁੱਦੀਨ !' ਸ਼ੇਖ ਨੇ ਕੁਝ ਇੰਝ ਮਹਿਸੂਸ ਕੀਤਾ ਕਿ ਇਹ ਇਨ੍ਹਾਂ ਨੂੰ ਹੀ ਬੁਲਾਇਆ ਜਾ ਰਿਹਾ ਹੈ । ਬਾਹਰ ਆਏ ਤਾਂ ਇਕ ਆਦਮੀ ਨੇ "ਅਸ–ਸਲਾਮੈ ਅਲੇਕਮ ਮੌਲਾਨਾ ਨਿਜ਼ਾਮੁੱਦੀਨ ਕਿਹਾ ।" ਇਸ ਦਿਨ ਤੋਂ ਬਾਅਦ ਸ਼ੇਖ ਨਿਜ਼ਾਮੁੱਦੀਨ ਦੇ ਲਕਬ ਨਾਲ ਪ੍ਰਸਿੱਧ ਹੋ ਗਏ । ਪਰ 'ਸਿਯਰੁਲ–ਔਲੀਆ' ਵਿਚ ਜਿਸ ਤਰ੍ਹਾਂ ਉਨ੍ਹਾਂ ਦੀ ਮਾਤਾ 'ਨਿਜ਼ਾਮੁੱਦੀਨ' ਕਹਿ ਕੇ ਬੁਲਾਂਦੇ ਸਨ ਉਸ ਤੋਂ ਵਿਚਾਰ ਬਣਦਾ ਹੈ ਕਿ ਸ਼ਾਇਦ ਇਹ ਲਕਬ ਬਹੁਤ ਪਹਿਲਾਂ ਹੀ ਉਨ੍ਹਾਂ ਨਾਲ ਜੁੜ ਚੁਕਾ ਸੀ ਅਤੇ ਘਰ ਵਾਲੇ ਵੀ ਉਨ੍ਹਾਂ ਨੂੰ ਇਸੇ ਲਕਬ ਨਾਲ ਸੱਦਦੇ ਸਨ । ਅਮੀਰ ਖੁਸਰੋ ਨੇ ਇਸ ਦੀ ਕਾਵਿਕ ਤੇ ਅਰਥ ਭਰਪੂਰ ਵਿਆਖਿਆ ਇਸ ਤਰ੍ਹਾਂ ਕੀਤੀ ਹੈ :

ਸ਼ੁਦ ਸਲਕੇ ਫ਼ਕੀਰ ਅਜ਼ ਤੋ ਮਨਜ਼ੂਮ
ਜ਼ਾਂਸਤ ਕਿ ਸ਼ੁਦ ਲਕਬ ਨਜ਼ਾਮਤ
(ਤੂੰ ਸ਼ੇਖ ਫ਼ਰੀਦ ਦੀ (ਮੁਰੀਦਾਂ ਦੀ) ਲੜੀ ਨੂੰ ਪਰੋਇਆ ਹੈ । ਇਸ ਕਾਰਣ ਤੇਰਾ ਲਕਬ ਨਿਜ਼ਾਮ ਹੋਇਆ ਹੈ ।)

"ਮਹਿਬੂਬ–ਇ–ਅਲਾਹੀ" ਦਾ ਲਕਬ ਸ਼ੇਖ ਦੀ ਲੋਕਾਂ ਪ੍ਰਤੀ ਹਮਦਰਦੀ ਵਜੋਂ, ਇਸ ਹਦੀਸ ਦੀ ਰੋਸ਼ਨੀ ਵਿਚ ਦਿੱਤਾ ਗਿਆ ਸੀ :

ਅਲਖਲਕ ਅਯਾਲ ਅੱਲ੍ਹਾ ਹੁਬ–ਬੁਲ ਖਲਕ
ਇਲੱਲਾਹ ਮਨ ਅਹਸਨ ਨੁਲਇਆਲਾ
(ਪਰਮਾਤਮਾ ਦੀ ਸਾਰੀ ਮਖਲੂਕ ਉਸ ਦਾ ਪਰਿਵਾਰ ਹੈ, ਅਤੇ ਉਹ ਪਰਮਾਤਮਾ ਨੂੰ ਸਭ ਤੋਂ ਜਿਆਦਾ ਪਿਆਰਾ ਹੈ ਜਿਹੜਾ ਉਸ ਦੀ ਮਖ਼ਲੂਕ ਨਾਲ ਸਭ ਤੋਂ ਜ਼ਿਆਦਾ ਭਲਾਈ ਕਰਦਾ ਹੈ)

ਅਤੇ ਸਮਕਾਲੀ ਵੀ ਉਨ੍ਹਾਂ ਨੂੰ ਇਸੇ ਲਕਬ ਨਾਲ ਯਾਦ ਕਰਦੇ ਸਨ । ਅਮੀਰ ਖ਼ੁਸਰੋ ਲਿਖਦੇ ਹਨ :

ਬਜਿੱਨ ਉਨਿਸ ਰਾਨਦ ਪਾਦਸ਼ਾਹੀ
ਨਿਜ਼ਾਮੁਦ–ਦੀਨ ਮਹਿਬੂਬ–ਇ–ਅਲਾਹੀ
(ਜਿੰਨਾ ਅਤੇ ਇਨਸਾਨਾਂ ਦੋਹਾਂ ਤੇ ਨਿਜ਼ਾਮੁਦ–ਦੀਨ ਮਹਿਬੂਬ–ਇ–ਅਲਾਹੀ ਹਕੂਮਤ ਕਰਦੇ ਸਨ ।)

ਤਾਰੀਖ ਵਿਚ 'ਨਿਜ਼ਾਮੀ' ਨਿਸਬਤ ਦਾ ਪ੍ਰਯੋਗ ਸਭ ਤੋਂ ਪਹਿਲਾਂ ਅਮੀਰ ਖ਼ੁਸਰੋ ਨੇ ਕੀਤਾ ਸੀ–

'ਮਤਲਾ-ਅਲ-ਅਨਵਾਰ' ਵਿਚ ਕਹਿੰਦੇ ਹਨ :

ਮਫ਼ਤਖ਼ਰ ਅਜ਼ ਵੇ ਬਗ਼ੁਲਾਮੀ ਮਨਮ
ਖ਼੍ਵਾਜਾ ਨਿਜ਼ਾਮਸਤ ਵਾ ਨਿਜ਼ਾਮੀ ਮਨਮ
(ਮੈਨੂੰ ਉਨਾਂ ਦਾ ਗ਼ੁਲਾਮ ਹੋਣ ਦਾ ਮਾਣ ਹੈ। ਮੇਰਾ ਖ਼੍ਵਾਜਾ ਨਿਜ਼ਾਮ ਹੈ ਅਤੇ ਮੈਂ ਨਿਜ਼ਾਮੀ ਹਾਂ।)

### ਬਦਾਯੂੰ ਵਿਚ ਵਿਦਿਆ ਪ੍ਰਾਪਤੀ

ਘਰ ਦੇ ਹਾਲਾਤ ਚੰਗੇ ਨਾ ਹੋਣ ਦੇ ਬਾਵਜੂਦ ਬੀਬੀ ਜ਼ੁਲੇਖਾ ਨੇ ਆਪਣੇ ਸਪੁੱਤਰ ਦੀ ਵਿਦਿਆ ਵਲ ਖ਼ਾਸ ਧਿਆਨ ਦਿਤਾ। ਬਦਾਯੂੰ ਦੇ ਉਸਤਾਦਾਂ ਵਿਚ ਕੇਵਲ ਦੋ ਨਾਉ ਮਿਲਦੇ ਹਨ : ਸ਼ਾਦੀ ਮੁਕਰੀ ਅਤੇ ਮੌਲਾਨਾ ਅਲਾਉਦੀਨ ਅਸੂਲੀ।

ਦੋਵੇਂ ਵਿਅਕਤੀ ਕਈ ਪੱਖਾਂ ਤੋਂ ਅਦੁੱਤੀ ਅਤੇ ਅਸਧਾਰਨ ਸਨ। ਸ਼ਾਦੀ ਮੁਕਰੀ ਇਕ ਹਿੰਦੂ ਦੇ ਦਾਸ ਰਹਿ ਚੁਕੇ ਸਨ। ਲਾਹੌਰ ਦੇ ਇਕ ਬੜੇ ਪ੍ਰਸਿੱਧ ਵਿਦਵਾਨ 'ਖ਼੍ਵਾਜਗੀ ਮੁਕਰੀ' ਦੇ ਸ਼ਿਸ਼ ਸਨ। ਉਨ੍ਹਾਂ ਦੀ ਇਹ ਪ੍ਰਸਿੱਧੀ ਸੀ ਕਿ ਜਿਸ ਨੂੰ ਥੋੜਾ ਜਿਹਾ ਵੀ 'ਪਾਰਾ' ਪੜ੍ਹਾ ਦਿਤਾ, ਉਸ ਨੇ ਕਦੀ ਨਾ ਕਦੀ ਪੂਰਾ ਕੁਰਾਨ ਕੰਠ ਕਰ ਲਿਆ। ਸ਼ੇਖ਼ ਨਿਜ਼ਾਮੁੱਦੀਨ ਨੇ ਉਨ੍ਹਾਂ ਤੋਂ ਇਤ 'ਪਾਰਾ' ਪੜ੍ਹਿਆ ਸੀ, ਪਰ ਕਿਹਾ ਕਰਦੇ ਸਨ ਕਿ ਉਸੇ ਦੀ ਬਰਕਤ ਸੀ ਕਿ ਅੱਗੇ ਚਲ ਕੇ ਉਨ੍ਹਾਂ ਨੂੰ ਸਾਰਾ ਕੁਰਾਨ ਮਜੀਦ ਕੰਠ ਹੋ ਗਿਆ।

ਮੌਲਾਨਾ ਅਲਾਉਦੀਨ ਅਸੂਲੀ ਦੀ ਦੁਨੀਆਂ ਹੀ ਵੱਖਰੀ ਸੀ। ਉਹ ਬਹੁਤ ਵੱਡੇ ਵਿਦਵਾਨ ਸਨ ਪਰ ਫ਼ਕੀਰਾਂ ਵਰਗਾ ਜੀਵਨ ਬਤੀਤ ਕਰਦੇ ਸਨ। ਕਈ ਵਾਰੀ ਤਿੰਨ ਤਿੰਨ ਦਿਨ ਖਾਣ ਲਈ ਕੁਝ ਨਾ ਮਿਲਦਾ। ਭੁੱਖ-ਤਰੇਹ ਨਾਲ ਗਲਾ ਸੁੱਕ ਜਾਂਦਾ ਪਰ ਸਵੈਮਾਣ ਦਾ ਪਹਾੜ ਬਣ ਬੈਠ ਆਪਣੇ ਸ਼ਿਸ਼ਾਂ ਨੂੰ ਪਾਠ ਪੜ੍ਹਾਉਂਦੇ ਰਹਿੰਦੇ ਸਨ। ਜੇ ਕਿਸੇ ਦੀ ਕੋਈ ਭੇਟ ਸਵੀਕਾਰ ਕਰਦੇ ਤਾਂ ਆਪਣੀ ਵਰਤਮਾਨ ਲੋੜ ਤਕ ਹੀ ਕਰਦੇ। ਇੰਝ ਵੀ ਹੁੰਦਾ ਕਿ ਗ਼ਰੀਬੀ ਕਾਰਣ ਖ਼ਲ ਤੇ ਨ-ਗੁਜ਼ਾਰੇ ਦੀ ਨੌਬਤ ਆ ਜਾਂਦੀ। ਸ਼ੇਖ਼ ਨਸੀਰੁਦੀਨ ਚਿਰਾਗ ਦਿਹਲੀ ਦਾ ਬਿਆਨ ਹੈ ਕਿ ਇਕ ਦਿਨ ਨਾਈ ਦੇ ਸਾਮ੍ਹਣੇ ਉਨ੍ਹਾਂ ਨੇ ਆਪਣੀ ਪਗੜੀ ਉਤਾਰੀ ਤਾਂ ਉਸ ਵਿਚੋਂ ਖ਼ਲ ਦੇ ਟੁਕੜੇ ਨਿਕਲੇ। ਨਾਈ ਨੇ ਮੌਲਾਨਾ ਦੀ ਗ਼ਰੀਬੀ ਦਾ ਜ਼ਿਕਰ ਬਦਾਯੂੰ ਦੇ ਅਮੀਰ ਲੋਕਾਂ ਵਿਚ ਕਰ ਦਿਤਾ। ਕਿਸੇ ਵਿਅਕਤੀ ਨੇ ਹਜ਼ਾਰ ਤਿਨਕੇ, ਕੁਝ ਮਣ ਕਣਕ ਅਤੇ ਘਿਉ ਭੇਜ ਦਿਤਾ, ਪਰ ਮੌਲਾਨਾ ਨੇ ਸਵੀਕਾਰ ਨਹੀਂ ਕੀਤਾ। ਸ਼ੇਖ਼ ਨਿਜ਼ਾਮੁੱਦੀਨ ਉਪਰ ਮੌਲਾਨਾ ਅਸੂਲੀ ਦੇ ਵਿਅਕਤਿੱਤਵ ਅਤੇ ਉਨ੍ਹਾਂ ਦੀ ਵਿਸ਼ਾਲ ਵਿਦਵਤਾ ਦਾ ਬਹੁਤ ਪ੍ਰਭਾਵ ਸੀ। ਉਹ ਕਈ ਹਦੀਸਾਂ ਉਨ੍ਹਾਂ ਦੇ ਹਵਾਲੇ ਨਾਲ ਬਿਆਨ ਕਰਦੇ ਸਨ ਅਤੇ ਉਨ੍ਹਾਂ ਦੇ ਸਬਰ ਵਾਲੇ ਜੀਵਨ ਅਤੇ ਵਿਦਵਾਨੀ-ਮਾਣ ਦੋਹਾਂ ਦੇ ਪ੍ਰਸ਼ੰਸਕ ਸਨ। ਮੌਲਾਨਾ ਅਸੂਲੀ ਦਾ ਸਿਖਿਆ ਦੇਣ ਦਾ ਤਰੀਕਾ ਇਹ ਸੀ ਕਿ ਉਹ ਕਈ ਕਿਤਾਬ ਆਪ ਪੜ੍ਹਦੇ, ਕਦੀ ਸ਼ਾਗਿਰਦ ਕੋਲੋਂ ਪੜ੍ਹਵਾ ਕੇ ਸੁਣਦੇ, ਲਿਖਤ ਦੀ ਸੁਧਾਈ ਵੀ ਕਰਦੇ ਜਾਂਦੇ ਅਤੇ ਵਿਆਖਿਆ ਵੀ।

ਮੌਲਾਨਾ ਅਸੂਲੀ ਦਾ ਜੀਵਨ, ਸੂਫ਼ੀਆਂ ਦੀ ਆਪਾ-ਮਾਰੂ-ਸ਼ਕਤੀ ਅਤੇ ਹੰਕਾਰ ਤੇ ਕਾਬੂ ਪਾਉਣ ਦੀ ਚੰਗੀ ਮਿਸਾਲ ਹੈ। ਮੁਢਲੇ ਸਮੇਂ ਵਿਚ ਬੇਮਤਲਬ ਫਿਰਦੇ ਹੋਏ ਇਕ ਮਕਾਨ ਦੀ ਦਹਿਲੀਜ ਤੇ ਪੁੱਜੇ। ਇਥੇ ਸ਼ੇਖ ਜਲਾਲੁਦੀਨ ਤਬਰੇਜ਼ੀ ਖ਼ਲੀਫ਼ਾ ਸ਼ੇਖ ਸ਼ਹਾਬੁਦੀਨ

ਸੁਹਰਾਵਰਦੀ ਰਹਿੰਦੇ ਸਨ। ਸ਼ੇਖ ਤਬਰੇਜ਼ੀ ਦੀ ਨਜ਼ਰ ਉਨ੍ਹਾਂ ਤੇ ਪਈ ਅਤੇ ਪਤਾ ਨਹੀਂ ਕਿਹੜੀਆਂ ਛੁਪੀਆਂ ਹੋਈਆਂ ਯੋਗਤਾਵਾਂ ਉਨ੍ਹਾਂ ਵਿਚ ਵੇਖੀਆਂ ਕਿ ਉਨ੍ਹਾਂ ਨੂੰ ਅੰਦਰ ਬੁਲਾ ਲਿਆ। ਆਪਣਾ ਚੋਲਾ ਉਨ੍ਹਾਂ ਬਖਸ਼ ਕੇ ਵਿਅਰਥ ਜੀਵਨ ਨੂੰ ਅਰਥ ਭਰਪੂਰ ਬਣਾ ਦਿਤਾ। ਮੌਲਾਨਾ ਅਸੂਲੀ ਦਾ ਝੁਕਾਅ ਵਿਦਿਆ ਪ੍ਰਾਪਤੀ ਵੱਲ ਹੋਇਆ ਅਤੇ ਕੁਝ ਹੀ ਦਿਨਾਂ ਦੀ ਚੰਗੀ ਮਿਹਨਤ ਉਪਰੰਤ ਉਨ੍ਹਾਂ ਦੀ ਗਿਣਤੀ ਚੰਗੇ ਵਿਦਵਾਨਾਂ ਵਿਚ ਹੋਣ ਲਗੀ।

ਜਦ ਸ਼ੇਖ ਨਿਜ਼ਾਮੁੱਦੀਨ ਨੇ 'ਕਟੂਰੀ' ਸਮਾਪਤ ਕਰ ਲਈ ਤਾਂ ਮੌਲਾਨਾ ਅਸੂਲੀ ਨੇ ਕਿਹਾ ਕਿ ਹੁਣ 'ਦਸਤਾਰ-ਇ-ਫ਼ਜ਼ੀਲਤ' ਬਨਣ ਦਾ ਸਮਾਂ ਆ ਗਿਆ ਹੈ। ਨਵੀਂ ਦਸਤਾਰ ਖਰੀਦਣ ਲਈ ਉਨ੍ਹਾਂ ਕੋਲ ਕੁਝ ਵੀ ਨਹੀਂ ਸੀ, ਆਪਣੀ ਮਾਂ ਨਾਲ ਇਸ ਚਿੰਤਾ ਦਾ ਜ਼ਿਕਰ ਕੀਤਾ, ਮਾਂ ਨੇ ਕਿਹਾ। "ਤੂੰ ਚਿੰਤਾ ਨਾ ਕਰ, ਇਸ ਦਾ ਪ੍ਰਬੰਧ ਹੋ ਜਾਵੇਗਾ।" ਮਾਂ ਨੇ ਰੂੰ ਖਰੀਦੀ ਅਤੇ ਪੈਂਜੇ ਤੋਂ ਜਲਦੀ ਜਲਦੀ ਪਿੰਜਵਾਈ, ਫਿਰ ਅੱਧੀ ਆਪ ਤੇ ਅੱਧੀ ਗੋਲੀ ਤੋਂ ਕਤਵਾਈ। ਫਿਰ ਗੁਵਾਂਢ ਵਸਦੇ ਇਕ ਜੁਲਾਹੇ ਨੂੰ ਸੂਤ ਦਿਤਾ ਤੇ ਜਲਦੀ ਪਗੜੀ ਤਿਆਰ ਕਰਨ ਨੂੰ ਕਿਹਾ। ਉਸ ਨੇ ਸਾਰੇ ਕੰਮ ਛੱਡ ਕੇ ਦੋ ਤਿੰਨ ਦਿਨਾਂ ਵਿਚ ਕੱਪੜਾ ਬੁਣ ਕੇ ਦੇ ਦਿਤਾ। ਉਸ ਨੂੰ ਮਾਵਾ ਨਹੀਂ ਲਗਾਇਆ। ਕੇਵਲ ਧੋ ਕੇ ਦਿਤਾ। ਮਾਂ ਨੇ ਇਸ ਦਸਤਾਰ ਨਾਲ ਕੁਝ ਪੈਸੇ ਵੀ ਰਖ ਦਿਤੇ ਤਾਂ ਜੋ ਖਾਣ ਦੀ ਕੋਈ ਚੀਜ਼ ਖਰੀਦ ਕੇ ਵੰਡੀ ਜਾ ਸਕੇ, ਅਤੇ ਮੌਲਾਨਾ ਅਸੂਲੀ ਦੀ ਸੇਵਾ ਵਿਚ ਭੇਜੀਆਂ। ਮੌਲਾਨਾ ਨੇ ਕੁਝ ਪੈਸੇ ਆਪ ਪਾ ਕੇ ਖਾਣੇ ਦਾ ਪ੍ਰਬੰਧ ਕਰਵਾਇਆ ਅਤੇ ਅਲੀ ਮੌਲ੍ਹਾ ਨੂੰ, ਜਿਹੜੇ ਬਦਾਯੂੰ ਦੇ ਪ੍ਰਸਿੱਧ ਬਜ਼ੁਰਗ ਸਨ, ਇਸ ਸਮਾਗਮ ਵਿਚ ਸ਼ਾਮਿਲ ਹੋਣ ਦੀ ਬੇਨਤੀ ਕੀਤੀ। ਅਲੀ ਮੌਲ੍ਹਾ ਵੀ ਸ਼ੇਖ ਜਲਾਲੁਦੀਨ ਤਬਰੇਜ਼ੀ ਦੀ ਕੁੰਦਨ ਬਨਾਣ ਵਾਲੀ ਨਜ਼ਰ ਦਾ ਸ਼ਿਕਾਰ ਹੋ ਚੁਕੇ ਸਨ। ਅਹੀਰ ਪਰਿਵਾਰ ਵਿਚੋਂ ਸਨ। ਦਹੀ ਦਾ ਮਟਕਾ ਸਿਰ ਤੇ ਚੁਕੀ ਜਾ ਰਹੇ ਸਨ ਕਿ ਸ਼ੇਖ ਤਬਰੇਜ਼ੀ ਦੀ ਨਜ਼ਰ ਪਈ ਤਾਂ ਅਲੀ ਮੌਲ੍ਹਾ ਆਪਣਾ ਪੁਰਾਣਾ ਜੀਵਨ ਛੱਡ ਕੇ ਸ਼ੇਖ ਦੇ ਲੜ-ਲਗ ਕੇ ਅਧਿਆਤਮਿਕ ਦੁਨੀਆਂ ਵਿਚ ਅਜਿਹੀ ਪ੍ਰਸਿੱਧੀ ਪ੍ਰਾਪਤ ਕੀਤੀ ਕਿ ਬਦਾਯੂੰ ਵਿਚ ਲੋਕਾਂ ਦੀ ਸ਼ਰਧਾ ਦਾ ਕੇਂਦਰ ਬਣ ਗਏ।

ਦਸਤਾਰ ਦਾ ਇਕ ਸਿਰਾ ਮੌਲਾਨਾ ਅਸੂਲੀ ਨੇ ਆਪਣੇ ਹੱਥ ਵਿਚ ਲਿਆ ਤੇ ਦੂਜਾ ਅਲੀ ਮੌਲ੍ਹਾ ਨੂੰ ਦਿਤਾ। ਦੋਹਾਂ ਨੇ ਰਲ ਕੇ ਸ਼ੇਖ ਨਿਜ਼ਾਮੁੱਦੀਨ ਦੇ ਸਿਰ ਤੇ ਦਸਤਾਰ ਬੰਨੀ। ਸ਼ੇਖ ਨਿਜ਼ਾਮੁੱਦੀਨ ਪਿਆਰ ਦੇ ਜ਼ੋਰ ਅਤੇ ਸ਼ਰਧਾ ਦੇ ਜੋਸ਼ ਵਿਚ ਆਪਣੇ ਉਸਤਾਦ ਦੇ ਚਰਨੀਂ ਢਹਿ ਪਏ। ਅਲੀ ਮੌਲ੍ਹਾ ਇਹ ਪਿਆਰ ਤੇ ਸਤਿਕਾਰ ਵੇਖ ਕੇ ਆਪ ਮੁਹਾਰੇ ਬੋਲ ਉਠੇ, "ਅਰੇ ਮੌਲਾਨਾ! ਇਹ ਬੱਢਾ ਹੋਸੀ।" (ਮੌਲਾਨਾ! ਇਹ ਵੱਡਾ ਹੋਵੇਗਾ)। ਜਦ ਉਨ੍ਹਾਂ ਤੋਂ ਪੁਛਿਆ ਗਿਆ ਕਿ ਕਿਸ ਕਾਰਣ? ਤਾਂ ਉਨ੍ਹਾਂ ਨੇ ਇਹ ਭਵਿਸ਼-ਬਾਣੀ ਕੀਤੀ: 'ਜੋ ਮੰਡਾ ਬਾਂਧੇ ਸੋ ਪਾਇਨ ਪੜਰੇ' ਅਰਥਾਤ ਜੋ ਦਸਤਾਰ ਸਿਰ ਤੇ ਰਖਦਾ ਹੈ ਉਹ ਇਸ ਦੇ ਪੈਰੀਂ ਪੈਂਦਾ ਹੈ! ਦੂਜੇ ਇਸ ਦੀ ਪਗੜੀ ਵਿਚ ਰੇਸ਼ਮ ਦੀ ਮਿਲਾਵਟ ਨਹੀਂ ਹੈ। ਇਹ ਵੀ ਇਸ ਦੇ ਵੱਡੇ ਹੋਣ ਦਾ ਪ੍ਰਤੀਕ ਹੈ। ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਨਜ਼ਰ ਵਿਚ ਇਸ ਸਮਾਗਮ ਦੀ ਕੋਈ ਵੀ ਵਿਸ਼ੇਸ਼ਤਾ ਹੋਵੇ, ਉਨ੍ਹਾਂ ਦੀ ਮਾਂ ਲਈ ਵਰ੍ਹਿਆਂ ਦੀ ਕੁਰਬਾਨੀ ਤੇ ਅਰਾਧਾਰਨਾ ਦਾ ਫਲ ਅਤੇ ਉਨ੍ਹਾਂ ਦੇ ਸੁਪਨਿਆਂ ਦਾ ਸਾਕਾਰ ਹੋਣਾ ਸੀ।

ਮੌਲਾਨਾ ਅਸੂਲੀ ਫ਼ਿਕਾ ਅਤੇ ਹਦੀਸ ਦੇ ਵਿਦਵਾਨ ਸਨ। ਸੂਫ਼ੀਵਾਦ ਨਾਲ ਸ਼ਾਇਦ ਉਨ੍ਹਾਂ ਦੀ ਕੋਈ ਦਿਲਚਸਪੀ ਨਹੀਂ ਸੀ। ਉਹ ਕਿਸੇ ਦੇ ਮੁਰੀਦ ਵੀ ਨਹੀਂ ਸਨ। ਸ਼ੇਖ

ਨਿਜ਼ਾਮੁੱਦੀਨ ਔਲੀਆ ਕਿਹਾ ਕਰਦੇ ਸਨ ਕਿ ਜੇਕਰ ਉਹ ਕਿਸੇ ਦੇ ਮੁਰੀਦ ਹੋ ਗਏ ਹੁੰਦੇ ਤਾਂ ਉੱਚ ਦਰਜੇ ਦੇ ਬਜ਼ੁਰਗ ਹੁੰਦੇ ।

**ਬਦਾਯੂੰ ਵਿਚ ਸ਼ੇਖ ਨਿਜ਼ਾਮੁੱਦੀਨ ਦਾ ਜੀਵਨ**

ਸ਼ੇਖ ਨਿਜ਼ਾਮੁੱਦੀਨ ਔਲੀਆ ਨੂੰ ਆਪਣੇ ਵਤਨ ਬਦਾਯੂੰ ਨਾਲ ਬੜਾ ਪਿਆਰ ਸੀ । ਜਦ ਦਿੱਲੀ ਦੀਆਂ ਮਜਲਸਾਂ ਵਿਚ ਇਸ ਦਾ ਜ਼ਿਕਰ ਕਰਦੇ ਤਾਂ ਇਉਂ ਜਾਪਦਾ ਜਿਵੇਂ ਯਾਦਾਂ ਦੇ ਚਰਾਗ ਜਗਾ ਰਹੇ ਹਨ । ਉਥੋਂ ਦੀ ਹਰ ਚੀਜ਼ ਨੂੰ ਯਾਦ ਕਰਦੇ । ਵਿਦਵਾਨ, ਔਲੀਆ, ਕੋਤਵਾਲ, ਬਾਗ਼, ਫਲ-ਫੁਲ, ਤਲਾ ਆਦਿ ਦਾ ਜ਼ਿਕਰ ਕਰਦੇ ਅਤੇ ਸਮੇਂ ਸਥਾਨ ਦੀ ਕੈਦ ਵਿਚੋਂ ਨਿਕਲ ਕੇ ਉਸ ਧਰਤੀ ਤੇ ਪੁਜ ਜਾਂਦੇ, ਜਿਥੇ ਉਨ੍ਹਾਂ ਦੇ ਮਿੱਤਰ ਖ਼੍ਵਾਜਾ ਅਹਿਮਦ ਉਨ੍ਹਾਂ ਪਾਸੋਂ ਸ਼ਰੀਅਤ ਦੇ ਮਸਲੇ ਪੁੱਛ ਰਹੇ ਸਨ । ਜਿਥੇ ਸ਼ੇਖ ਸ਼ਾਹੀ 'ਮੂਏ-ਤਾਬ' ਆਪਣੀ ਕਾਲੀ ਰੰਗਤ ਵਿਚ ਸਾਮ੍ਹਣੇ ਮੌਜੂਦ ਹਨ ਅਤੇ ਖਲਕਤ ਉਨ੍ਹਾਂ ਦੁਆਲੇ ਸਤਿਕਾਰ ਵਜੋਂ ਜੁੜੀ ਹੋਈ ਹੈ । ਜਿਥੇ ਖ਼੍ਵਾਜਾ ਅਜ਼ੀਜ਼ ਕੋਤਵਾਲ ਅੰਬਾਂ ਦੇ ਬਾਗ਼ ਵਿਚ ਮਹਿਮਾਨਾਂ ਦੀ ਆਉ-ਭਗਤ ਅਤੇ ਖਾਤਰ ਵਿਚ ਵਿਅਸਥ ਹੈ । ਇਹ ਅਤੇ ਅਜੇਹੀਆਂ ਬਹੁਤ ਸਾਰੀਆਂ ਤਸਵੀਰਾਂ ਅਗੜ-ਪਿਛੜ ਉਨ੍ਹਾਂ ਦੀਆਂ ਅੱਖਾਂ ਦੇ ਸਾਮ੍ਹਣੇ ਸਾਕਾਰ ਹੁੰਦੀਆਂ ਅਤੇ ਉਹ ਕੁਝ ਚਿਰ ਲਈ ਆਪਣੇ ਜੀਵਨ ਦੇ ਭੁਲੇ-ਵਿਸਰੇ ਚਿੱਤਰਾਂ ਦੀ ਭਾਲ ਵਿਚ ਵਿਅਸਤ ਹੋ ਜਾਂਦੇ ਸਨ । ਬਦਾਯੂੰ ਦੀਆਂ ਕੁਝ ਘਟਨਾਵਾਂ ਨੇ ਉਨ੍ਹਾਂ ਦੀ ਸੋਚਣੀ ਤੇ ਪ੍ਰਭਾਵ ਪਾਇਆ ਸੀ । ਉਹ ਇਕ ਦਰਵੇਸ਼ ਦਾ ਜ਼ਿਕਰ ਕਰਿਆ ਕਰਦੇ ਸਨ ਜੋ ਹਮੇਸ਼ਾ ਰੋਜ਼ਾ ਰਖਦੇ ਅਤੇ ਕਦੀ ਮਹਿਮਾਨ ਦੇ ਬਿਨਾਂ ਖਾਣਾ ਨਾ ਖਾਂਦੇ ਸਨ । ਕਾਜ਼ੀ ਕਮਾਲੁਦੀਨ ਜ਼ਾਅਫ਼ਰੀ ਨੂੰ ਸ਼ੇਖ ਜਲਾਲੁਦੀਨ ਤਬਰੇਜ਼ੀ ਨੇ ਜਦ ਇਹ ਫਰਮਾਇਆ ਸੀ ਕਿ ਕੀ ਕਾਜ਼ੀ ਨੂੰ ਨਿਮਾਜ਼ ਅਦਾ ਕਰਨੀ ਆਉਂਦੀ ਹੈ । ਤਾਂ ਸ਼ੇਖ ਦੇ ਮਨ ਨੇ ਇਸ ਕਹੇ ਦੀ ਗਹਿਰਾਈ ਨੂੰ ਸਮਝ ਲਿਆ ਸੀ । ਉਹ ਮੌਲਾਨਾ ਸਰਾਜੁਦੀਨ ਤਰਮਜ਼ੀ ਦਾ ਇਕ ਖ਼੍ਵਾਬ ਬਿਆਨ ਫਰਮਾਇਆ ਕਰਦੇ ਸਨ ਕਿ ਉਨ੍ਹਾਂ ਨੇ ਵੇਖਿਆ ਕਿ ਮੱਕਾ-ਸ਼ਰੀਫ਼ ਦੀਆਂ ਕਬਰਾਂ ਵਿਚੋਂ ਮੁਰਦੇ ਕੱਢ ਕੇ ਬਾਹਰ ਭੇਜੇ ਜਾ ਰਹੇ ਹਨ ਅਤੇ ਬਾਹਰ ਤੋਂ ਮੁਰਦੇ ਲਿਆ ਕੇ ਇਥੇ ਦਫ਼ਨ ਕੀਤੇ ਜਾ ਰਹੇ ਹਨ । ਇਸ ਤੋਂ ਇਨ੍ਹਾਂ ਇਹ ਨਤੀਜਾ ਕੱਢਿਆ ਸੀ ਕਿ ਮੱਕਾ-ਸ਼ਰੀਫ਼ ਵਿਚ ਨੇਕ ਅਮਲਾਂ ਕਾਰਣ ਪੁਜਿਆ ਜਾ ਸਕਦਾ ਹੈ । ਬਦਾਯੂੰ ਦੇ ਜਿਤਨੇ ਕਿੱਸੇ ਉਨ੍ਹਾਂ ਨੇ ਬਿਆਨ ਕੀਤੇ ਹਨ ਉਨ੍ਹਾਂ ਦੇ ਪ੍ਰਭਾਵ ਦਾ ਪ੍ਰਛਾਵਾਂ ਆਪ ਜੀ ਦੇ ਜੀਵਨ ਵਿਚ ਨਜ਼ਰ ਆਉਂਦਾ ਹੈ । ਹਕੀਕਤ ਇਹ ਹੈ ਕਿ ਉਨ੍ਹਾਂ ਦੀ ਦਾਰਸ਼ਨਿਕ ਤੇ ਜਜ਼ਬਾਤੀ ਜੀਵਨ ਦੀ ਬੁਨਿਆਦ ਬਦਾਯੂੰ ਵਿਚ ਰਖੀ ਗਈ ਸੀ । ਮਾਂ ਨੇ ਸੀਰਤ ਬਣਾਈ, ਮੌਲਾਨਾ ਅਸੂਲੀ ਨੇ ਵਿਚਾਰਾਂ ਨੂੰ ਸੰਵਾਰਿਆ । ਬਦਾਯੂੰ ਦੇ ਵਾਤਾਵਰਣ ਨੇ ਉਹ ਦ੍ਰਿਸ਼ਟੀ ਪੈਦਾ ਕਰ ਦਿਤੀ ਜਿਹੜੀ ਉਮਰ ਭਰ ਉਨ੍ਹਾਂ ਦੇ ਨਾਲ ਰਹੀ ਅਤੇ ਇਥੋਂ ਦੇ ਸੂਫ਼ੀਆਂ ਤੋਂ ਉਹ ਆਪਣੇ ਜੀਵਨ ਵਿਚ ਬਰਾਬਰ ਚਾਨਣ ਹਾਸਲ ਕਰਦੇ ਰਹੇ । ਦਿੱਲੀ ਨੂੰ ਛੱਡ ਕੇ, ਜਿਥੇ ਉਨ੍ਹਾਂ ਨੇ ਆਪਣੇ ਜੀਵਨ ਦੇ ੫੦ ਵਰ੍ਹੇ ਬਤੀਤ ਕੀਤੇ ਸਨ, ਬਦਾਯੂੰ ਦਾ ਜ਼ਿਕਰ ਉਨ੍ਹਾਂ ਦੇ ਮਲਫ਼ੂਜ਼ਾਂ ਵਿਚ ਸਭ ਤੋਂ ਵੱਧ ਆਇਆ ਹੈ । ਹੱਦ ਇਹ ਹੈ ਕਿ ਅਜੋਧਨ ਦਾ ਜ਼ਿਕਰ ਵੀ ਬਦਾਯੂੰ ਤੋਂ ਘੱਟ ਹੈ ।

ਇੰਝ ਪ੍ਰਤੀਤ ਹੁੰਦਾ ਹੈ ਕਿ ਬਦਾਯੂੰ ਵਿਚ ਉਹ ਕੇਵਲ ਮਾਂ-ਬਾਪ ਤੋਂ ਹੀ ਵਾਂਝੇ ਨਹੀਂ ਹੋਏ ਸਨ ਬਲਕਿ ਪਰਿਵਾਰ ਦਾ ਕੋਈ ਬਜ਼ੁਰਗ ਅਜੇਹਾ ਬਾਕੀ ਨਹੀਂ ਰਿਹਾ ਸੀ ਜੋ ਥੋੜ੍ਹੀ ਬਹੁਤੀ

ਮਾਲੀ ਸਹਾਇਤਾ ਉਨ੍ਹਾਂ ਨੂੰ ਦੇ ਸਕਦਾ । ਉਨ੍ਹਾਂ ਦੀ ਵਿਧਵਾ ਮਾਂ ਜਿਹੜੀ ਹੌਸਲੇ ਤੇ ਹਿੰਮਤ ਦਾ ਥੰਮ ਅਤੇ ਤਪ, ਤਿਆਗ ਤੇ ਸੰਤੋਸ਼ ਦੀ ਮੂਰਤੀ ਸਨ, ਔਕੜਾਂ ਦਾ ਮੁਕਾਬਲਾ ਜਿਸ ਤਰ੍ਹਾਂ ਕਰਦੇ ਰਹੇ ਉਹ ਆਪਣੀ ਮਿਸਾਲ ਆਪ ਹੈ । ਉਨ੍ਹਾਂ ਨੇ ਆਪਣੇ ਸਪੁੱਤਰ ਦੇ ਦਿਲ ਵਿਚ ਫ਼ਕਰ ਦੀ ਜ਼ਿੰਦਗੀ ਦੀ ਵਿਸ਼ੇਸ਼ਤਾ ਅਤੇ ਵਡੱਪਣ ਉਕਰ ਦਿਤਾ ਸੀ । ਵਿਦਿਆ ਨਾਲ ਵੀ ਉਨ੍ਹਾਂ ਨੂੰ ਬੜੀ ਦਿਲਚਸਪੀ ਸੀ । ਜਦ ਸ਼ੇਖ ਨਿਜ਼ਾਮੁੱਦੀਨ ਨੇ ਦਿੱਲੀ ਜਾ ਕੇ ਸਮਕਾਲੀ-ਵਿਦਵਾਨਾਂ ਨਾਲ ਵਿਚਾਰ-ਵਟਾਂਦਰੇ ਦੀ ਇੱਛਾ ਪ੍ਰਗਟ ਕੀਤੀ ਤਾਂ ਉਹ ਖੁਸ਼ੀ ਖੁਸ਼ੀ ਰਾਜ਼ੀ ਹੋ ਗਏ ਸਨ ।

## 3. ਦਿੱਲੀ ਵਿਚ ਵਿਦਿਆ ਦੀ ਸਮਾਪਤੀ ਅਤੇ ਦਰਵੇਸ਼ੀ ਜੀਵਨ

ਸ਼ਾਇਦ ਸੁਲਤਾਨ ਨਾਸਿਰੁਦੀਨ ਮਹਿਮੂਦ (੧੨੪੬–੧੬੪੬) ਦਾ ਸ਼ਾਸਨ ਸਮਾਂ ਸੀ ਜਦ ਸ਼ੇਖ ਨਿਜ਼ਾਮੁੱਦੀਨ ਔਲੀਆ ਆਪਣੀ ਮਾਂ ਤੇ ਭੈਣ ਨਾਲ ਦਿੱਲੀ ਪੁੱਜੇ । ਉਸ ਸਮੇਂ ਦਿੱਲੀ ਦਾ ਸਥਾਨ ਇਕ ਅੰਤਰ-ਰਾਸ਼ਟਰੀ ਵਿਦਿਅਕ-ਕੇਂਦਰ ਵਰਗਾ ਸੀ । ਹਿੰਦੁਸਤਾਨੀ ਵਿਦਵਾਨਾਂ ਦੇ ਇਲਾਵਾ, ਮੱਧ-ਏਸ਼ੀਆ ਅਤੇ ਈਰਾਨ ਤੋਂ ਸੈਂਕੜੇ ਵਿਦਵਾਨਾਂ ਇਥੇ ਆ ਕੇ ਵਸ ਗਏ ਸਨ । ਸ਼ੇਖ ਨੇ ਕੁਝ ਵਿਦਵਾਨਾਂ ਤੋਂ ਵਿਸ਼ੇਸ਼ ਰੂਪ ਵਿਚ ਲਾਭ ਪ੍ਰਾਪਤ ਕੀਤਾ ਅਤੇ ਕਈਆਂ ਦੀ ਸੇਵਾ ਵਿਚ ਹਾਜ਼ਰ ਹੋ ਕੇ ਉਨ੍ਹਾਂ ਦੀ ਵਿਦਿਅਕ-ਪਰਬੀਨਤਾ ਨੂੰ ਸਮਝਣ ਦੇ ਯਤਨ ਕੀਤੇ । ਇਸ ਤਰ੍ਹਾਂ ਉਨ੍ਹਾਂ ਦੀ ਜਾਣਕਾਰੀ ਵਿਸ਼ਾਲ ਹੁੰਦੀ ਗਈ ਅਤੇ ਉਨ੍ਹਾਂ ਨੂੰ ਹਿੰਦੁਸਤਾਨ ਦੇ ਹੀ ਨਹੀਂ ਬਲਕਿ ਬਾਹਰਲੇ ਦੇਸ਼ਾਂ ਦੇ ਵਿਦਿਅਕ ਅਤੇ ਧਾਰਮਿਕ ਝੁਕਾਵਾਂ ਨਾਲ ਵੀ ਜਾਣ-ਪਛਾਣ ਹੋ ਗਈ । ਉਸ ਸਮੇਂ ਬਹਿਸ ਤੇ ਵਾਦ ਵਿਦਿਆ ਦਾ ਅਟੁੱਟ ਅੰਗ ਬਣ ਗਿਆ ਸੀ ਅਤੇ ਉਸਤਾਦਾਂ ਦੀ ਨਿਗਰਾਨੀ ਵਿਚ ਇਹ ਕੰਮ ਬੜੀ ਪਾਬੰਦੀ ਨਾਲ ਹੁੰਦਾ ਸੀ । ਸਾਅਦੀ ਨੇ ਮਦਰਸਾ ਨਿਜ਼ਾਮੀਆ ਵਿਚ ਆਪਣੇ ਯੁੱਗ ਦੀ ਵਿਦਿਆ ਦਾ ਹਾਲ ਲਿਖਿਆ ਹੈ :

ਮਹਾ ਦਰ ਨਿਜ਼ਾਮੀਆ ਅਦਰਗਰ ਖ਼ੁਦਾ
ਸ਼ਬ–ਓ–ਰੋਜ਼ ਤਲਕੀਨ–ਓ–ਤਕਰਾਰ ਬੁਦ

*(ਮੈਂ ਮਦਰਸਾ ਨਿਜ਼ਾਮੀਆ ਵਿਚ ਵਿਦਿਆ ਪ੍ਰਾਪਤ ਕਰਦਾ ਸਾਂ, ਉਥੇ ਰਾਤ ਦਿਨ ਤਲਕੀਨ ਅਤੇ ਵਿਵਾਦ ਵਿਚ ਬਤੀਤ ਹੁੰਦੇ ਸਨ)*

ਇਹੀ ਵਿਦਿਆ ਪ੍ਰਣਾਲੀ ਦਿੱਲੀ ਵਿਚ ਵੀ ਸੀ । ਇਸ ਲਈ ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਆਪਣੇ ਵਿਸ਼ਾਲ ਅਧਿਐਨ ਅਤੇ ਸੂਝ–ਬੂਝ ਕਾਰਣ ਇਨ੍ਹਾਂ ਵਿਦਿਆ ਗੋਸ਼ਟੀਆਂ ਵਿਚ ਆਪਣੀ ਕਾਬਲੀਅਤ ਦੀ ਅਜਿਹੀ ਛਾਪ ਛੱਡੀ ਕਿ ਉਹ 'ਨਿਜ਼ਾਮੁੱਦੀਨ ਬੱਹਾਸ' ਅਤੇ 'ਨਿਜ਼ਾਮੱਦੀਨ ਮਹਿਫ਼ਲ ਸ਼ਿਕਨ' ਦੇ ਨਾਂ ਨਾਲ ਪ੍ਰਸਿੱਧ ਹੋ ਗਏ । ਪਰ ਆਪਣੀਆਂ ਇਨ੍ਹਾਂ ਵਾਦ-ਵਿਵਾਦ ਅਤੇ ਵਕਤਕ ਸਿਫ਼ਤਾਂ ਨਾਲ ਉਨ੍ਹਾਂ ਨੂੰ ਆਪਣੇ ਜੀਵਨ ਵਿਚ ਘੱਟ ਹੀ ਕੰਮ ਪਿਆ । ਉਹ ਉਮਰ ਭਰ ਬਹਿਸਾਂ ਤੋਂ ਬਚਦੇ ਰਹੇ ਅਤੇ ਆਪਣੀ ਸੰਗਤ ਦੇ ਲੋਕਾਂ ਨੂੰ ਵੀ ਇਸ ਤੋਂ ਬਚਣ ਦੀ ਨਸੀਹਤ ਕਰਦੇ ਰਹੇ । ਉਹ ਕਿਹਾ ਕਰਦੇ ਸਨ ਕਿ ਜੇ ਇਨਸਾਨ ਦੀ ਜ਼ਿੰਦਗੀ ਉਨ੍ਹਾਂ ਅਸੂਲਾਂ ਦਾ ਪ੍ਰਤਿਬਿੰਬ ਹੈ ਜਿਨ੍ਹਾਂ ਨੂੰ ਉਹ ਦੂਜਿਆਂ ਨੂੰ ਅਪਨਾਣ ਲਈ ਕਹਿੰਦਾ ਹੈ ਤਾਂ ਇਹ ਜ਼ਬਾਨੀ ਪ੍ਰਚਾਰ ਤੋਂ ਬਹੁਤਾ ਹੀ ਪ੍ਰਭਾਵਸ਼ਾਲੀ ਹੈ ।

ਦਿੱਲੀ ਵਿਚ ਜਿਨ੍ਹਾਂ ਵਿਦਵਾਨਾਂ ਨਾਲ ਉਨ੍ਹਾਂ ਨੇ ਵਿਦਿਆ ਵਿਚਾਰ ਵਟਾਂਦਰਾ ਕੀਤਾ, ਉਹ ਇਹ ਸਨ –

੧. ਖ਼੍ਵਾਜਾ ਸ਼ਮਸੁੱਦੀਨ (ਸ਼ਮਸੁਲ ਮੁਲਿਕ)
੨. ਮੌਲਾਨਾ ਅਮੀਨੁੱਦੀਨ ਮੁਹੱਦਸ
੩. ਮੌਲਾਨਾ ਕਮਾਲੁੱਦੀਨ ਜ਼ਾਹਿਦ

ਸੰਭਵ ਹੈ ਕਿ ਇਨ੍ਹਾਂ ਤੋਂ ਇਲਾਵਾ ਹੋਰ ਵੀ ਹੋਣ, ਜਿਨ੍ਹਾਂ ਦੇ ਜ਼ਿਕਰ ਦਾ ਕੋਈ ਅਵਸਰ ਨਾ ਮਿਲਿਆ ਹੋਵੇ । ਇਕ ਉਸਤਾਦ ਦਾ ਨਾਂ ਨਹੀਂ ਦਸਿਆ ਪਰ ਉਨ੍ਹਾਂ ਦੀ ਇਕ ਗੱਲ ਤੋਂ ਇਤਨੇ ਨਿਰਾਸ਼ ਹੋਏ ਕਿ ਫਿਰ ਉਨ੍ਹਾਂ ਪਾਸ ਕਦੀ ਨਹੀਂ ਗਏ । ਇਸ ਉਸਤਾਦ ਦੇ ਲੜਕੇ ਨੂੰ ਕਿਸੇ ਪਿੰਡ ਦਾ ਕਾਜ਼ੀ ਬਣਾ ਦਿਤਾ ਗਿਆ ਸੀ । ਉਹ ਕਾਜ਼ੀ ਦਾ ਪਹਿਰਾਵਾ ਪਾ ਕੇ ਬੜਾ ਖੁਸ਼ ਹੋਇਆ ਅਤੇ ਕਿਹਾ, "ਅਲ-ਹਮਦੁਲਿੱਲਾ (ਸ਼ੁਕਰ ਹੈ) ਵਰ੍ਹਿਆ ਬੱਧੀ ਮੈਂ ਇਸ ਪਦਵੀ ਦੀ ਕਾਮਨਾ ਕੀਤੀ ਤੇ ਅਜ ਖ਼ੁੱਦਾ ਨੇ ਇਹ ਰੁਤਬਾ ਤੈਨੂੰ ਅਤਾ ਫਰਮਾਇਆ ।" ਸ਼ੇਖ ਨਿਜ਼ਾਮੁੱਦੀਨ ਨੇ ਉਨ੍ਹਾਂ ਦੀ ਇਹ ਗੱਲ ਸੁਣ ਕੇ ਦਿਲ ਵਿਚ ਕਿਹਾ ਕਿ ਇਨ੍ਹਾਂ ਬਜ਼ੁਰਗਾਂ ਨੂੰ ਇਕ ਪਿੰਡ ਦਾ ਕਾਜ਼ੀ ਨਿਯੁਕਤ ਹੋਣ ਤੇ ਇਤਨੀ ਪ੍ਰਸੰਨਤਾ ਹੋਈ ਹੈ ਤਾਂ ਇਨ੍ਹਾਂ ਦਾ ਇਲਮ ਮੇਰੇ ਅੰਦਰ ਕੀ ਪ੍ਰਭਾਵ ਪਾਵੇਗਾ ? ਇਸ ਤੋਂ ਬਾਅਦ ਉਨ੍ਹਾਂ ਕੋਲ ਜਾਣਾ ਛੱਡ ਦਿਤਾ ।

ਸ਼ਮਸੁਲ ਮਲਿਕ ਮਸਤੋਫ਼ੀ-ਮੁਮਾਲਿਕ ਦੀ ਪਦਵੀ ਤ੍ਰੇ ਰਹਿ ਚੁਕੇ ਸਨ । ਉਨ੍ਹਾਂ ਦਾ ਤਰੀਕਾ ਸੀ ਕਿ ਜਦ ਕੋਈ ਸ਼ਾਗਿਰਦ ਨਾਗਾ ਕਰਦਾ ਤਾਂ ਹੱਸ ਕੇ ਪੁੱਛਦੇ, "ਮੈਂ ਅਜਿਹਾ ਕੀ ਕੀਤਾ ਸੀ ਕਿ ਤੂੰ ਨਹੀਂ ਆਇਆ, ਕੀ ਫਿਰ ਉਹੀ ਕਰਾਂ ।" ਪਰ ਸ਼ੇਖ ਨਿਜ਼ਾਮੁੱਦੀਨ ਔਲੀਆ ਨਾਲ ਉਨ੍ਹਾਂ ਦਾ ਮਾਮਲਾ ਵੱਖਰਾ ਸੀ । ਉਨ੍ਹਾਂ ਨੂੰ ਸਭ ਤੋਂ ਵਿਸ਼ੇਸ਼ ਸਥਾਨ ਦੇਂਦੇ ਅਤੇ ਜੇ ਕਦੀ ਉਹ ਨਾਗਾ ਕਰਦੇ ਤਾਂ ਇਹ ਸ਼ੇਅਰ ਪੜ੍ਹਦੇ ਸਨ :-

ਆਖ਼ਿਰ ਕਮ ਅਜ਼ਾਂ ਕਿ ਗਾਹ ਗਾਹੇ
ਆਈ ਓ ਬੈਹ ਮਾਕਨੀ ਨਿਗਾਹੇ
(ਕਦੀ ਕਦੀ ਸਾਡੀਆਂ ਨਜ਼ਰਾਂ ਨੂੰ ਵੀ ਤੁਹਾਡੀਆਂ ਨਜ਼ਰਾਂ ਨਾਲ ਆਮਣੇ-ਸਾਮ੍ਹਣੇ ਹੋਣ ਦਾ ਅਵਸਰ ਮਿਲਣਾ ਚਾਹੀਦਾ ਹੈ ।)

ਉਹ ਆਪਣੇ ਸ਼ਾਗਿਰਦ ਨਾਲ ਜਿਸ ਤਰ੍ਹਾਂ ਪੇਸ਼ ਆਉਂਦੇ ਸਨ, ਉਸ ਤੋਂ ਅੰਦਾਜ਼ਾ ਹੁੰਦਾ ਸੀ ਕਿ ਉਸਤਾਦ ਦੀਆਂ ਦੂਰ-ਦਰਸ਼ੀ ਨਜ਼ਰਾਂ ਨੇ ਆਪਣੇ ਸ਼ਾਗਿਰਦ ਦੇ ਸ਼ਾਨਦਾਰ ਭਵਿੱਖ ਦੀ ਝਲਕ ਵੇਖ ਲਈ ਸੀ । ਮੌਲਾਨਾ ਸ਼ਮਸੁਲ ਮਲਿਕ ਦੇ ਵਿਦਿਅਕ ਗੁਣਾਂ ਦੇ ਸ਼ੇਖ ਸਾਹਿਬ ਕਾਇਲ ਸਨ ਪਰ ਧਨ ਦੀ ਲੋਚਾ ਨੂੰ ਉਨ੍ਹਾਂ ਦੀ ਇਕ ਕਮਜ਼ੋਰੀ ਸਮਝਦੇ ਸਨ ਅਤੇ ਕਹਿੰਦੇ ਸਨ ਕਿ ਜੇ ਦਾਨੀ ਅਤੇ ਖੁਲ੍ਹ ਦਿਲੇ ਵੀ ਹੁੰਦੇ ਤਾਂ ਉਹ ਇਸ ਨਗਰ ਵਿਚ ਉਨ੍ਹਾਂ ਦੇ ਤੁੱਲ ਕੋਈ ਹੋਰ ਨਹੀਂ ਸੀ । ਆਖ਼ਰੀ ਉਮਰ ਵਿਚ ਉਨ੍ਹਾਂ ਤੇ ਇਕ ਮੁਸੀਬਤ ਆ ਪਈ । ਸੁਲਤਾਨ ਨੇ ਉਨ੍ਹਾਂ ਦੀ ਧੰਨ-ਸੰਪਤੀ ਦੀ ਜ਼ਬਤੀ ਦਾ ਹੁਕਮ ਦੇ ਦਿਤਾ । ਜਿਸ ਸਮੇਂ ਅਹਿਲਕਾਰ ਉਨ੍ਹਾਂ ਦੇ ਘਰ ਪੁੱਜੇ ਤਾਂ ਸ਼ੇਖ ਨਿਜ਼ਾਮੁੱਦੀਨ ਉਥੇ ਮੌਜੂਦ ਸਨ । ਧੰਨ-ਦੌਲਤ ਦਾ ਖੁਸਣਾ ਉਨ੍ਹਾਂ ਲਈ ਅਸਹਿ ਲਗ ਰਿਹਾ ਸੀ ਅਤੇ ਉਹ ਬੜੇ ਬੇਚੈਨ ਲਗ ਰਹੇ ਸਨ । ਸ਼ੇਖ ਨਿਜ਼ਾਮੁੱਦੀਨ ਨੇ ਉਸਤਾਦ ਦਾ ਸਤਿਕਾਰ ਕਰਦੇ ਹੋਏ ਨਸੀਅਤ ਤਾਂ ਨਾ ਕੀਤੀ ਪਰ ਬੜੇ ਅਦਬ ਨਾਲ ਕੇਵਲ ਇਤਨਾ ਕਿਹਾ ਕਿ ਦੁਨੀਆਵੀ ਚੀਜ਼ਾਂ ਖ਼ੁਦਾ ਅਤੇ ਬੰਦੇ ਵਿਚਕਾਰ ਪਰਦਾ ਹੈ, ਜੇ ਪਰਮਾਤਮਾ ਦੀ ਇਹੀ ਮਰਜ਼ੀ ਹੈ ਤਾਂ ਕਿਸਮਤ ਤੇ ਭਰੋਸਾ ਕਰੋ ਅਤੇ ਦੁੱਖ ਨਾ ਮਨਾਉ । ਮੌਲਾਨਾ ਇਹ ਗੱਲਾਂ ਸੁਣ ਕੇ ਚੁੱਪ ਹੋ ਗਏ, ਪਰ ਜਦ ਸ਼ੇਖ ਨਿਜ਼ਾਮੁੱਦੀਨ ਉਨ੍ਹਾਂ ਤੋਂ ਵਿਦਾ ਹੋਣ ਲਗੇ ਤਾਂ ਫਰਮਾਇਆ-

ਤੂੰ ਇਹੀ ਖਿਆਲ ਰੱਖੀਂ ਕਿ ਮੇਰਾ ਇਹ ਮਾਲ ਫਿਰ ਮੇਰੇ ਕੋਲ ਵਾਪਿਸ ਆ ਜਾਵੇ ਅਤੇ ਵਿਛੋੜੇ ਦਾ ਦੁੱਖ ਨਾ ਹੋਵੇ।

ਦੁਰ-ਇ-ਨਿਜ਼ਾਮੀ ਵਿਚ ਮੌਲਾਨਾ ਅਮੀਨੁੱਦਦੀਨ ਮਹੱਦਸ ਦਾ ਨਾਂ ਆਇਆ ਹੈ ਪਰ ਉਨ੍ਹਾਂ ਬਾਰੇ ਕੋਈ ਵਿਵਰਣ ਨਹੀਂ ਮਿਲਦਾ।

ਦਿੱਲੀ ਵਿਚ ਹਜ਼ਰਤ ਮਹਿਬੂਬ-ਅਲਾਹੀ ਦੇ ਸਭ ਤੋਂ ਮੁਮਤਾਜ਼ ਉਸਤਾਦ, ਇਲਮ ਦੇ ਸਮੁੰਦਰ ਮੁਹੰਮਦ ਬਿਨ ਅਹਿਮਦ ਮੁਹੰਮਦ-ਉਲ-ਮਾਰੀਕਲੀ ਸਨ। ਜਿਹੜੇ ਮੌਲਾਨਾ ਕਮਾਲੁੱਦੀਨ ਜ਼ਾਹਿਦ ਦੇ ਨਾਂ ਨਾਲ ਪ੍ਰਸਿੱਧ ਸਨ। ਮਾਰੀਕਲਾ ਰਾਵਲਪਿੰਡੀ ਤੋਂ ਟੈਕਸਲਾ ਜਾਂਦੇ ਹੋਏ ੧੬ ਮੀਲ ਦੀ ਵਿੱਥ ਤੇ ਦੋ ਪਹਾੜਾਂ ਦੇ ਵਿਚਕਾਰ ਇਕ ਦੱਰਾ ਹੈ। ਮੌਲਾਨਾ ਦਾ ਵਤਨ ਉਹੀ ਸੀ। ਵਿਦਵਤਾ ਦੇ ਨਾਲ ਨਾਲ ਤਪ-ਤਿਆਗ ਦੀ ਵੀ ਪ੍ਰਸਿੱਧੀ ਸੀ। ਬਲਬਨ ਨੇ ਸ਼ਾਹੀ ਇਮਾਮ ਦੀ ਪਦਵੀ ਕਬੂਲ ਕਰਨ ਦੀ ਪ੍ਰਾਰਥਨਾ ਕੀਤੀ ਤਾਂ ਫਰਮਾਇਆ, "ਸਾਡੇ ਕੋਲ ਨਮਾਜ਼ ਤੋਂ ਬਿਨ੍ਹਾਂ ਹੁਣ ਕੀ ਹੈ ? ਕੀ ਸੁਲਤਾਨ ਇਸ ਨੂੰ ਵੀ ਲੈ ਲੈਣਾ ਚਾਹੁੰਦਾ ਹੈ ?" ਬਲਬਨ ਇਹ ਉਤਰ ਸੁਣ ਕੇ ਸੁੰਨ ਹੋ ਗਿਆ ਅਤੇ ਮੌਲਾਨਾ ਤੋਂ ਮੁਆਫ਼ੀ ਮੰਗੀ।

ਦਿੱਲੀ ਦੀ ਇਕ ਮਸਜਿਦ ਵਿਚ ਜਿਹੜੀ ਨਿਜ਼ਾਮੁੱਦੀਨ ਅਬੂਬਕਰ ਅਲਤਲਵਾਸ਼ੀ ਦੀ ਮਸੀਤ ਦੇ ਨਾਂ ਨਾਲ ਪ੍ਰਸਿੱਧ ਸੀ ਉਸ ਵਿਚ ਮੌਲਾਨਾ ਜ਼ਾਹਿਦ ਦਰਸ ਹਦੀਸ ਦੇਂਦੇ ਸਨ। ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਉਨ੍ਹਾਂ ਤੋਂ ਮਸ਼ਾਰਕੁਲ ਅਨਵਾਰ ਦਾ ਪਾਠ ਪੜ੍ਹਿਆ ਸੀ। ਖ਼ੁਸ਼-ਕਿਸਮਤੀ ਨਾਲ ਮੀਰ ਖ਼ੁਰਦ ਨੇ ਸਯੀਰੁਲ-ਔਲੀਆ ਵਿਚ ਉਹ ਇਜ਼ਾਜ਼ਤਨਾਮਾ ਨਕਲ ਕਰ ਦਿੱਤਾ ਹੈ ਜੋ ਮੌਲਾਨਾ ਨੇ ਸ਼ੇਖ ਨਿਜ਼ਾਮੁੱਦੀਨ ਨੂੰ ਦਿਤਾ ਸੀ। ਇਸ ਦੀ ਤਾਰੀਖ਼ ੬੭੯ ਹਿ: ਮੁਤਾਬਿਕ ੧੨੮੦ ਈ. ਹੈ। ਜਿਸ ਦੇ ਅਰਥ ਇਹ ਹੋਏ ਕਿ ਜਿਸ ਸਮੇਂ ਇਹ ਸਨਦ (ਪ੍ਰਮਾਣ-ਪੱਤਰ) ਮਿਲੀ ਹੈ ਉਸ ਸਮੇਂ ਸ਼ੇਖ ਦੀ ਉਮਰ ੩੯-੪੦ ਸਾਲ ਦੇ ਲਗਭਗ ਸੀ ਅਤੇ ਉਹ ਆਪਣੀ ਵਿਦਵਤਾ ਅਤੇ ਰੂਹਾਨੀਅਤ ਨਾਲ ਸਮਕਾਲੀਆਂ ਨੂੰ ਪ੍ਰਭਾਵਿਤ ਕਰ ਚੁਕੇ ਸਨ। ਇਹੀ ਕਾਰਣ ਹੈ ਕਿ 'ਇਜਾਜ਼ਤਨਾਮਾ' ਵਿਚ ਲਿਖਿਆ ਹੈ :

> "ਇਲਮ ਵਿਚ ਉਹ (ਸ਼ੇਖ ਨਿਜ਼ਾਮੁੱਦੀਨ) ਅੰਤਾਂ ਦਾ ਗੁਣਵਾਨ ਹੈ ........ ਅਤੇ ਇਲਮ ਦੇ ਮਰਤਬੇ ਵਿਚ ਕਮਾਲ ਦੀ ਬ-ਮੌਕਾ ਗੁਫ਼ਤਗੂ ਅਤੇ ਕੁਦਰਤ ਹੈ ਅਤੇ ਬਜ਼ੁਰਗ ਸ਼ੇਖਾਂ ਵਿਚ ਸਰਵਪ੍ਰਿਯ ਅਤੇ ਵਿਦਵਾਨਾਂ ਤੇ ਨੇਕ ਲੋਕਾਂ ਦਾ ਮਨਜ਼ੂਰ-ਇ-ਨਜ਼ਰ ਹੈ।"

ਇਹ ਹਕੀਕਤ ਹੈ ਕਿ ਜਿਨ੍ਹਾਂ ਉਸਤਾਦਾਂ ਦੇ ਇਲਮ ਅਤੇ ਬਜ਼ੁਰਗੀ ਦਾ ਸਭ ਤੋਂ ਵੱਧ ਅਸਰ ਸ਼ੇਖ ਨਿਜ਼ਾਮੁੱਦੀਨ ਦੇ ਦਿਲ ਅਤੇ ਦਿਮਾਗ਼ ਉਤੇ ਪਿਆ, ਉਹ ਬਦਾਯੂੰ ਦੇ ਮੌਲਾਨਾ ਅਲਾਉੱਦੀਨ ਅਸੂਲੀ ਅਤੇ ਦਿੱਲੀ ਦੇ ਮੌਲਾਨਾ ਕਮਾਲੁੱਦੀਨ ਜਾਹਿਦ ਹੀ ਸਨ। ਇਨ੍ਹਾਂ ਦੋਹਾਂ ਵਿਚ ਕੁਝ ਗੱਲਾਂ ਸਾਂਝੀਆਂ ਵੀ ਸਨ ਜਿਹੜੀਆਂ ਸ਼ੇਖ ਨਿਜ਼ਾਮੁੱਦੀਨ ਨੂੰ ਬਹੁਤ ਹੀ ਪਸੰਦ ਸਨ, ਜਿਵੇਂ :

(੧) ਫ਼ਕੀਰੀ ਤੇ ਸੰਤੋਸ਼ਮਈ ਜੀਵਨ,(੨) ਇਲਮ ਬ-ਅਮਲ ਅਤੇ (੩) ਨਿਮਰਤਾ ਤੇ ਨਿਰਮਾਨਤਾ।

### ਮਕਾਨ ਦੀ ਭਾਲ

ਇਸ ਆਰੰਭਕ ਸਮੇਂ ਵਿਚ ਸ਼ੇਖ ਨਿਜ਼ਾਮੁੱਦੀਨ ਔਲੀਆ ਨੂੰ ਜਿਹੜੀ ਸਭ ਤੋਂ ਵੱਡੀ

ਕਠਿਨਾਈ ਪੇਸ਼ ਆਈ ਉਹ ਰਿਹਾਇਸ਼ ਨਾਲ ਸੰਬੰਧਤ ਸੀ। ਥੋੜ੍ਹੇ ਥੋੜ੍ਹੇ ਸਮੇਂ ਉਪਰੰਤ ਮਕਾਨ ਦੀ ਤਬਦੀਲੀ ਨੇ ਉਨ੍ਹਾਂ ਨੂੰ ਪਰੇਸ਼ਾਨ ਕਰ ਦਿਤਾ ਸੀ ਅਤੇ ਉਹ ਦਿੱਲੀ ਛੱਡ ਕੇ ਕਿਸੇ ਦੂਜੀ ਜਗ੍ਹਾ ਚਲੇ ਜਾਣ ਦਾ ਮਨ ਬਨਾਣ ਲਗੇ ਸਨ। ਉਸ ਜ਼ਮਾਨੇ ਵਿਚ ਜਿਥੇ ਜਿਥੇ ਉਹ ਰਹੇ ਉਸ ਦਾ ਵੇਰਵਾ ਇਸ ਤਰ੍ਹਾਂ ਹੈ :

੧. ਸਰਾਏ ਮੀਆਂ ਬਾਜ਼ਾਰ, ਜਿਸ ਨੂੰ ਸਰਾਏ ਨਮਕ ਵੀ ਕਹਿੰਦੇ ਸਨ, ਉਥੇ ਆਪਣੀ ਮਾਂ ਤੇ ਭੈਣ ਨੂੰ ਠਹਿਰਾਇਆ ਅਤੇ ਇਸ ਸਰਾਂ ਦੇ ਸਾਮ੍ਹਣੇ ਬਾਰ-ਗਾਹ ਕਵਾਸ ਵਿਚ ਕਿਆਮ ਕੀਤਾ।

੨ ਸਰਾਏ ਨਮਕ ਵਿਚ ਅਮੀਰ ਖ਼ੁਸਰੋ ਦੇ ਨਾਨਾ ਰਾਵਤ ਅਰਜ਼ ਦੇ ਮਕਾਨ ਵਿਚ ਠਹਿਰੇ। ਇਹ ਮਕਾਨ ਕਿਲ੍ਹਾ ਦਿੱਲੀ ਦੇ ਨੇੜੇ ਸੀ।

੩. ਛੱਪਰਦਾਰ ਦੀ ਮਸਜਦ ਵਿਚ ਸਰਾਜ ਬਕਾਲ ਦੇ ਘਰ ਅੱਗੇ।

੪. ਸਾਅਦ ਕਾਗਜ਼ੀ ਦੇ ਮਕਾਨ ਵਿਚ

੫. ਸਰਾਏ ਰਕਾਬਦਾਰ ਦੇ ਮਕਾਨ ਵਿਚ

੬. ਸ਼ਾਦੀ ਗੁਲਾਬੀ ਦੇ ਮਕਾਨ ਵਿਚ

੭. ਸ਼ਮਸੁੱਦੀਨ ਸਰਬਦਾਰ ਦੇ ਮਕਾਨ ਵਿਚ

ਅੰਤ ਵਿਚ ਤੰਗ ਆ ਕੇ ਕਿਸੇ ਪਿੰਡ ਜਾ ਰਹਿਣ ਦਾ ਇਰਾਦਾ ਕੀਤਾ। ਇਸ ਲਈ ਬਸਨਾਲਾ ਗਏ। ਇਹ ਪਹਾੜ ਦੇ ਪੈਰਾਂ ਵਿਚ ਸਥਿੱਤ ਸੀ। ਤਿੰਨ ਦਿਨ ਉਥੇ ਰਹੇ, ਪਰ ਕੋਈ ਮਕਾਨ ਨਾ ਮਿਲਿਆ। ਨਾ ਤਾਂ ਕਿਰਾਏ ਤੇ ਅਤੇ ਨਾ ਹੀ ਗਿਰਵੀ। ਮਜ਼ਬੂਰ ਹੋ ਕੇ ਵਾਪਿਸ ਮੁੜ ਗਏ। ਇਕ ਦਿਨ ਬਾਗ਼ ਜਮਰਤ ਵਿਚ, ਜਿਹੜਾ ਹੌਜ਼-ਰਾਣੀ ਦੇ ਨੇੜੇ ਸੀ, ਇਬਾਦਤ ਵਿਚ ਮਸਰੂਫ ਸਨ ਅਤੇ ਅਲ੍ਹਾ ਨਾਲ ਬਿਰਤੀ ਜੋੜੀ ਸੀ ਕਿ ਜਿਥੋਂ ਦਾ ਹੁਕਮ ਹੋਵੇਗਾ ਉਥੇ ਚਲਾ ਜਾਵਾਂਗਾ। ਗਿਆਸਪੁਰ ਜਾਣ ਦੀ ਹਿਦਾਇਤ ਹੋਈ, ਪਰ ਉਹ ਗਿਆਸਪੁਰ ਤੋਂ ਅਨਜਾਣ ਸਨ। ਆਪਣੇ ਇਕ ਦੋਸਤ ਨਕੀਬ ਨੀਸ਼ਾਪੁਰੀ ਤੋਂ ਇਸ ਥਾਂ ਦਾ ਪਤਾ ਲੈਣ ਲਈ ਉਸ ਦੇ ਘਰ ਪੁੱਜੇ। ਪਤਾ ਲੱਗਾ ਕਿ ਉਹ ਗਿਆਸਪੁਰ ਗਿਆ ਹੋਇਆ ਹੈ। ਇਸ ਨਾਲ ਗ਼ੈਬੀ ਇਸ਼ਾਰੇ ਨੂੰ ਪ੍ਰੋੜਤਾ ਮਿਲੀ। ਢੂੰਡਦੇ-ਢੂੰਡਦੇ ਗਿਆਸਪੁਰ ਪਹੁੰਚੇ। ਇਹ ਕੋਈ ਬਹੁਤਾ ਮਸ਼ਹੂਰ ਪਿੰਡ ਨਹੀਂ ਸੀ। ਇਥੇ ਹੀ ਰਹਿਣ ਦਾ ਇਰਾਦਾ ਕਰ ਲਿਆ। ਜਿਹੜਾ ਵਿਅਕਤੀ ਸਾਲਾਂ ਬੱਧੀ ਇਕ ਮਕਾਨ ਤੋਂ ਦੂਜੇ ਮਕਾਨ ਅਤੇ ਇਕ ਗਲੀ ਤੋਂ ਦੂਜੀ ਗਲੀ ਵਿਚ ਜਾਂਦਾ ਹੋਇਆ ਥੱਕ ਚੁਕਿਆ ਸੀ, ਉਸ ਨੂੰ ਇਕ ਅਜਿਹੀ ਜਗ੍ਹਾ ਮਿਲ ਗਈ ਸੀ ਜਿਥੋਂ ਫਿਰ ਕਿਧਰੇ ਹੋਰ ਜਾਣ ਦੀ ਜ਼ਰੂਰਤ ਨਾ ਪਈ। ਪਰ ਗਿਆਸਪੁਰ ਦੀ ਕਿਸਮਤ ਵਿਚ ਗੁੰਮਨਾਮੀ ਨਹੀਂ ਸੀ। ਜਦ ਕੈਕਬਾਦ ਨੇ ਕੇਲੋਂ-ਕੇਹਰੀ ਵਿਚ ਸ਼ਾਹੀ ਮਹਿਲ ਤਾਮੀਰ ਕਰਵਾਏ ਅਤੇ ਉਥੇ ਰਹਿਣਾ ਸ਼ੁਰੂ ਕਰ ਦਿਤਾ ਤਾਂ ਗਿਆਸਪੁਰ ਵਿਚ ਵੀ ਭੀੜ ਹੋਣ ਲੱਗ ਪਈ। ਇਕ ਜ਼ਮਾਨੇ ਵਿਚ ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਇਹ ਵੀ ਸੋਚਿਆ ਕਿ ਬਿਹਾਰ ਵਿਚ ਸ਼ੇਖ ਖਿਜ਼ਰਪਾਰਾ ਦੋਸ਼ ਦੀ ਖ਼ਾਨਗਾਹ ਵਿਚ ਬੱਚਿਆਂ ਨੂੰ ਵਿਦਿਆ ਦੇਣ ਦੀ ਨੌਕਰੀ ਕਰ ਲੈਣ ਪਰ ਉਥੋਂ ਆਣ ਵਾਲੇ ਲੋਕਾਂ ਤੋਂ ਜਦ ਇਹ ਪਤਾ ਲੱਗਿਆ ਕਿ ਸ਼ੇਖ ਖਿਜ਼ਰ ਉਨ੍ਹਾਂ ਤੋਂ ਵਾਕਿਫ ਹਨ ਤਾ ਉਥੇ ਜਾਣ ਦਾ ਵਿਚਾਰ ਛੱਡ ਦਿਤਾ।

ਇੰਝ ਭਾਸਦਾ ਹੈ ਕਿ ਉਨ੍ਹਾਂ ਨੂੰ ਇਰਸ਼ਾਦ ਤੇ ਤਰਬੀਅਤ ਦੀਆਂ ਪੈਣ ਵਾਲੀਆਂ ਜ਼ਿੰਮੇਵਾਰੀਆਂ ਦਾ ਅਹਿਸਾਸ ਹੋ ਗਿਆ ਸੀ ਅਤੇ ਉਹ ਇਸ ਦੇ ਅਨੁਸਾਰ ਆਪਣੀ ਰਿਹਾਇਸ਼ ਦਾ

ਪ੍ਰਬੰਧ ਕਰਨਾ ਚਾਹੁੰਦੇ ਸਨ । ਇਕ ਵਾਰੀ ਅਜਿਹੀ ਥਾਂ ਤੋਂ ਲੰਘੇ ਜਿਥੇ ਛੋਟੇ ਛੋਟੇ ਛੱਪਰ ਸਨ । ਦਿਲ ਵਿਚ ਵਿਚਾਰ ਆਇਆ ਕਿ ਜੇ ਇਨ੍ਹਾਂ ਨੂੰ ਇਸ ਕਿਸਮ ਦੇ ਛੱਪਰ ਮਿਲ ਜਾਣ ਤਾਂ ਚੰਗਾ ਹੋਵੇ ।

ਅਜੇ ਪੱਕੀ ਰਿਹਾਇਸ਼ ਬਾਰੇ ਦਿਮਾਗੀ-ਇਕਸੁਰਤਾ ਨਹੀਂ ਹੋਈ ਸੀ ਕਿ ਇਕ ਅਜਨਬੀ ਆਇਆ ਅਤੇ ਤੱਕਦੇ ਹੀ ਇਹ ਸ਼ੇਅਰ ਪੜ੍ਹਿਆ :

ਆਂ ਰੋਜ਼ ਕਿ ਮਹ ਸ਼ੁਦੀ ਨਮੀ ਦਾ ਨਿਮਤੀ
ਕਾਂ ਗਸ਼ਤ ਨਮਾ-ਇ-ਆਲਮ-ਇ-ਖ਼੍ਵਾਹੀ ਸ਼ੁਦ
ਇਮਰੋਜ਼ ਕਿ ਜ਼ੁਲਫ਼ਤ ਦਿਲ-ਇ-ਖ਼ਲਕ-ਇ-ਬਰ ਬੂਦ
ਦਰ ਗ਼ੋਸ਼ਾ ਨਸ਼ਸਿਤਨਤ ਨਮੀਦਾਰਦ ਸੂਦ
(ਯਾਨੀ ਜਿਸ ਦਿਨ ਤੂੰ ਨਵਾਂ ਚੰਦ ਬਣ ਕੇ ਉਭਰਿਆ ਸੀ, ਕੀ ਤੈਨੂੰ ਪਤਾ ਨਹੀਂ ਸੀ ਕਿ ਦੁਨੀਆਂ ਦੀਆਂ ਨਜ਼ਰਾਂ ਤੇਰੇ ਵੱਲ ਉਠਣਗੀਆਂ । ਅੱਜ ਜਦ ਤੇਰੀ ਜ਼ੁਲਫ਼ ਨੇ ਖ਼ਲਕਤ ਦਾ ਦਿਲ ਮੋਹ ਲਿਆ ਹੈ, ਨੁੱਕਰ ਵਿਚ ਬੈਠਣ ਦਾ ਕੀ ਲਾਭ ? )

ਉਸ ਵਿਅਕਤੀ ਨੇ ਇਹ ਵੀ ਕਿਹਾ ਕਿ ਆਦਮੀ ਨੂੰ ਕੱਲ ਕਿਆਮਤ ਦੇ ਦਿਨ ਹਜ਼ੂਰ ਨਬੀ ਸਲਾ-ਅਲੇਹ-ਉ-ਸਲਮ ਦੇ ਸਾਮ੍ਹਣੇ ਸ਼ਰਮਿੰਦਾ ਹੋਣ ਦਾ ਸਾਮਾਨ ਨਹੀਂ ਕਰਨਾ ਚਾਹੀਦਾ । ਤਾਕਤ ਤੇ ਹੌਸਲਾ ਇਸ ਤੱਥ ਵਿਚ ਹੈ ਕਿ ਖ਼ਲਕਤ ਦੇ ਹਜੂਮ ਦੇ ਬਾਵਜੂਦ ਅੱਲ੍ਹਾ-ਤਾਅਲਾ ਦੀ ਯਾਦ ਵਿਚ ਮਸ਼ਗੂਲ ਰਵੇਂ – ਇਹ ਕਿਸੇ ਵਿਅਕਤੀ ਦਾ ਮਸ਼ਵਰਾ ਸੀ, ਜਾਂ ਗ਼ੈਬੀ ਬਾਣੀ ਸੀ, ਜਾਂ ਖ਼ੁਦ ਉਨ੍ਹਾਂ ਦੇ ਜ਼ਮੀਰ ਦੀ ਆਵਾਜ਼ – ਭਾਵੇਂ ਕੁਝ ਹੋਵੇ ਇਸ ਨੇ ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਜੀਵਨ ਦੀ ਧਾਰਾ ਅਤੇ ਉਨ੍ਹਾਂ ਦੇ ਕਿਆਸ ਦੀ ਜਗ੍ਹਾ ਨਿਸ਼ਚਿਤ ਕਰ ਦਿਤੀ ਅਤੇ ਉਨ੍ਹਾਂ ਨੇ ਗਿਆਸਪੁਰ ਵਿਚ ਰਹਿ ਕੇ ਮਨੁੱਖਾਂ ਨੂੰ ਇਨਸਾਨ-ਦੋਸਤੀ ਅਤੇ ਖ਼ੁਦਾ ਤਰਸੀ ਦਾ ਰਾਹ ਵਿਖਾਉਣ ਦਾ ਫ਼ੈਸਲਾ ਕਰ ਲਿਆ ।

### ਫ਼ਕਰ ਤੇ ਫ਼ਾਕਾ

ਦਿੱਲੀ ਵਿਚ ਮੁੱਢਲੇ ਦਿਨਾਂ ਦਾ ਕਿਆਸ ਸ਼ੇਖ ਨਿਜ਼ਾਮੁੱਦੀਨ ਔਲੀਆ ਵਾਸਤੇ ਬੜੇ ਸਬਰ ਦਾ ਸਮਾਂ ਸੀ । ਆਮਦਨੀ ਨਾ ਹੋਣ ਬਰਾਬਰ, ਰਿਹਾਇਸ਼ ਦੀ ਤਕਲੀਫ਼, ਵਿਦਿਆਰਥੀ ਜੀਵਨ ਮਾਂ ਅਤੇ ਭੈਣ ਦੀ ਜ਼ਿੰਮੇਵਾਰੀ । ਉਨ੍ਹਾਂ ਨੇ ਇਸ ਹਾਲ ਦਾ ਮੁਕਾਬਲਾ ਬੜੀ ਹਿੰਮਤ ਤੇ ਦ੍ਰਿੜਤਾ ਨਾਲ ਕੀਤਾ । ਉਨ੍ਹਾਂ ਨੇ ਆਪ ਇਕ ਵਾਰੀ ਆਪਣੇ ਇਸ ਜ਼ਮਾਨੇ ਦੇ ਜ਼ੀਵਨ ਬਾਰੇ ਦੱਸਿਆ ਕਿ ਦਿੱਲੀ ਵਿਚ ਇਕ ਜੇਤਲ ਦੇ ਮਣ ਭਰ ਖ਼ਰਬੂਜ਼ੇ ਮਿਲਦੇ ਸਨ ਪਰ ਕਈ ਫ਼ਸਲਾਂ ਗੁਜ਼ਰ ਜਾਂਦੀਆਂ ਤੇ ਇਕ ਫਾੜੀ ਵੀ ਖਾਣ ਨੂੰ ਨਾ ਮਿਲਦੀ । ਇਕ ਜੇਤਲ ਦੀਆਂ ਦੋ ਸੇਰ ਰੋਟੀਆਂ ਮਿਲਦੀਆਂ ਸਨ ਪਰ ਘਰ ਵਿਚ ਇਕ ਜੇਤਲ ਵੀ ਨਹੀਂ ਸੀ ਹੁੰਦਾ । ਮਾਂ ਭੈਣ ਅਤੇ ਉਹ ਆਪ ਇਸ ਫ਼ਕਰੀ-ਹਾਲਤ ਵਿਚ ਜੀਵਨ ਗੁਜ਼ਾਰਦੇ ਸਨ । ਕਈ ਵਾਰ ਮਦਰਸੇ ਤੋਂ ਜਦ ਘਰ ਵਾਪਸ ਆਉਂਦੇ ਤਾਂ ਉਨ੍ਹਾਂ ਦੀ ਮਾਤਾ ਜੀ ਫ਼ਰਮਾਉਂਦੇ :

'ਨਿਜ਼ਾਮੁੱਦੀਨ ਅੱਜ ਅਸੀਂ ਖ਼ੁਦਾ ਦੇ ਮਹਿਮਾਨ ਹਾਂ ।'

ਬਾਅਦ ਦੇ ਜੀਵਨ ਵਿਚ ਉਨ੍ਹਾਂ ਦੇ ਹਾਲਾਤ ਬਦਲ ਗਏ ਸਨ ਅਤੇ ਸਵੇਰੇ ਤੋਂ ਰਾਤ ਤੱਕ ਭੇਟਾਵਾਂ ਅਤੇ ਤੋਹਫ਼ਿਆਂ ਦੀ ਲੜੀ ਨਹੀਂ ਸੀ ਟੁਟਦੀ । ਉਹ ਆਪਣੀ ਮੁੱਢਲੀ ਹਾਲਤ ਦਾ

ਖਿਆਲ ਕਰਕੇ ਇਕ ਰੂਹਾਨੀ ਲੱਜ਼ਤ ਮਹਿਸੂਸ ਕਰਦੇ ਸਨ ਅਤੇ ਬੀਤੇ ਦਿਨਾਂ ਨੂੰ ਯਾਦ ਕਰਦੇ ਸਨ ਜਦ ਉਨ੍ਹਾਂ ਦੀ ਮਾਂ 'ਖ਼ੁਦਾ ਦਾ ਮਹਿਮਾਨ' ਹੋਣ ਦੀ ਖ਼ੁਸ਼ਖਬਰੀ ਦੇਂਦੀ ਸੀ ।

ਜਿਸ ਜ਼ਮਾਨੇ ਵਿਚ ਉਹ ਦਰਵਾਜ਼ਾ ਮੰਦਾ ਦੇ ਨੇੜੇ ਰਹਿੰਦੇ ਸਨ ਇਕ ਵਾਰ ਤਿੰਨ ਦਿਨ ਖਾਣ ਲਈ ਕੁਝ ਨਾ ਮਿਲਿਆ । ਫਿਰ ਇਕ ਵਿਅਕਤੀ ਖਿਚੜੀ ਦਾ ਪਿਆਲਾ ਲਿਆਇਆ ਅਤੇ ਉਨ੍ਹਾਂ ਨੂੰ ਦੇ ਕੇ ਚਲਾ ਗਿਆ । ਫਰਮਾਇਆ ਕਰਦੇ ਸਨ ਕਿ ਜਿਹੜਾ ਸਵਾਦ ਉਸ ਰਾਤ ਖਿਚੜੀ ਵਿਚ ਮਹਿਸੂਸ ਹੋਇਆ ਉਹ ਫਿਰ ਕਦੀ ਨਾ ਮਿਲਿਆ । ਉਸ ਜ਼ਮਾਨੇ ਵਿਚ ਕੁਝ ਦਿਨ ਝੋਲਾ ਵੀ ਮਕਾਨ ਤੇ ਲਟਕਿਆ ਰਹਿੰਦਾ ਸੀ । ਜੋ ਕੋਈ ਚਾਹੁੰਦਾ ਉਸ ਵਿਚ ਖਾਣ ਦੀ ਚੀਜ਼ ਪਾ ਜਾਂਦਾ । ਅਫ਼ਤਾਰ ਤੇ ਸਮੇਂ ਉਸ ਵਿਚੋਂ ਟੁਕੜੇ ਕੱਢ ਲਏ ਜਾਂਦੇ ਅਤੇ ਇਨ੍ਹਾਂ ਤੇ ਹੀ ਸਭ ਦਾ ਗੁਜ਼ਾਰਾ ਹੁੰਦਾ । ਪਰ ਜਦ ਇਲਾਹੀ-ਸ਼ਿਖਸ਼ਾ ਦਾ ਮੁਆਮਲਾ ਚਲ ਰਿਹਾ ਹੋਵੇ ਤਾਂ ਇਸ ਵਿਚ ਸਹੂਲਤ ਕਿਥੇ ਨਸੀਬ ਹੋ ਸਕਦੀ ਸੀ । ਇਕ ਦਿਨ ਝੋਲੇ 'ਚੋਂ ਸੁੱਕੇ ਟੁਕੜੇ ਕੱਢ ਕੇ ਦਸਤਰ-ਖ਼ਾਨ ਤੇ ਰਖੇ ਗਏ ਸਨ ਅਤੇ ਅਫ਼ਤਾਰ ਦਾ ਇੰਤਜ਼ਾਰ ਹੋ ਰਿਹਾ ਸੀ ਤਾਂ ਅਚਾਨਕ ਇਕ ਦਰਵੇਸ਼ ਉਧਰ ਆ ਨਿਕਲਿਆ ਤੇ ਇਹ ਸਮਝ ਕੇ ਕਿ ਇਹ ਬਚੇ ਹੋਏ ਟੁਕੜੇ ਹਨ, ਸੱਭ ਨੂੰ ਸਮੇਟ ਕੇ ਤੁਰਦਾ ਹੋਇਆ । ਸ਼ੇਖ ਜੀ ਮੁਸਕਰਾ ਪਏ ਤੇ ਕਿਹਾ, "ਅਜੇ ਸਾਡੇ ਕੰਮ 'ਚ ਕੁਝ ਕਮੀ ਹੈ ਕਿ ਸਾਨੂੰ ਭੁੱਖਾ ਰਖਿਆ ਜਾ ਰਿਹਾ ਹੈ ।"

ਸ਼ੇਖ ਨਿਜ਼ਾਮੁੱਦੀਨ ਨੂੰ ਫ਼ਕਰ ਵਿਚ ਰੂਹਾਨੀ ਲਜ਼ੱਤ ਮਹਿਸੂਸ ਹੋਣ ਲਗਦੀ ਸੀ । ਜੇਕਰ ਕੁਝ ਦਿਨਾਂ ਦਾ ਅਨਾਜ ਘਰ 'ਚ ਹੁੰਦਾ ਅਤੇ ਫ਼ਾਕੇ ਦੀ ਨੌਬਤ ਨਾ ਆਉਂਦੀ ਤਾਂ ਉਡੀਕ ਕਰਨ ਲਗਦੇ ਕਿ ਕਿਸ ਦਿਨ ਅਨਾਜ ਖਤਮ ਹੋਵੇਗਾ ਅਤੇ ਮਾਤਾ ਜੀ ਕਹਿਣਗੇ ਕਿ ਅੱਜ ਖ਼ੁਦਾ ਦੇ ਮਹਿਮਾਨ ਹਾਂ ।

**ਬਜ਼ੁਰਗਵਾਰ ਮਾਂ**

ਦਿੱਲੀ ਵਿਚ ਵੀ ਉਨ੍ਹਾਂ ਦੀ ਮਾਂ ਦੇ ਭਾਗਾਂ ਵਿਚ ਫ਼ਕਰ ਤੇ ਫ਼ਾਕਾ ਹੀ ਲਿਖਿਆ ਹੋਇਆ ਸੀ । ਅਨੁਮਾਨ ਹੈ ਕਿ ਭੇਟਾਂ ਦਾ ਸਿਲਸਿਲਾ ਆਰੰਭ ਹੋਣ ਤੋਂ ਪਹਿਲਾਂ ਹੀ ਉਹ ਚਲਾਣਾ ਕਰ ਗਏ ਸਨ । ਪਰ ਉਨ੍ਹਾਂ ਦੀ ਦਿਬ-ਦ੍ਰਿਸ਼ਟੀ ਨੇ ਆਪਣੇ ਪੁੱਤਰ ਦੇ ਸ਼ਾਨਦਾਰ ਭਵਿੱਖ ਦੀ ਝਲਕ ਵੇਖ ਲਈ ਸੀ । ਕਈ ਵਾਰ ਉਨ੍ਹਾਂ ਦੇ ਪੈਰ ਵੇਖ ਕੇ ਫਰਮਾਇਆ ਕਰਦੇ ਸਨ :

"ਨਿਜ਼ਾਮ ! ਮੈਂ ਤੇਰੇ ਵਿਚ ਚੰਗਿਆਈਆਂ ਤੇ ਨੇਕ-ਬਖ਼ਤੀ ਦੀਆਂ ਨਿਸ਼ਾਨੀਆਂ ਤੱਕਦੀ ਹਾਂ । ਤੂੰ ਕਿਸੇ ਸਮੇਂ ਬੜਾ ਇਕਬਾਲੀ ਤੇ ਭਾਗਾਂ ਵਾਲਾ ਹੋਵੇਂਗਾ ।"

ਕਈ ਵਾਰੀ ਸ਼ੇਖ ਜੀ ਕਹਿੰਦੇ ਕਿ ਹੁਣ ਤੱਕ ਤਾਂ ਉਹ ਨਿਸ਼ਾਨੀਆਂ ਪ੍ਰਗਟ ਨਹੀਂ ਹੋਈਆਂ, ਕਦ ਹੋਣਗੀਆਂ ? ਉੱਤਰ ਮਿਲਦਾ

> "ਘਬਰਾਉ ਨਹੀਂ, ਇਹ ਪ੍ਰਗਟ ਹੋਣਗੀਆਂ ਪਰ ਉਸ ਸਮੇਂ ਜਦ ਮੈਂ ਇਸ ਦੁਨੀਆਂ ਤੋਂ ਕੂਚ ਕਰ ਜਾਵਾਂਗੀ ।"

ਮੀਰ ਖ਼ੁਰਦ ਨੇ ਲਿਖਿਆ ਹੈ ਕਿ ਇੰਝ ਹੀ ਹੋਇਆ । ਉਹ ਬੜੇ ਧਾਰਮਿਕ ਜਜ਼ਬਿਆਂ ਵਾਲੇ ਸਨ । ਜਦ ਕੋਈ ਮਸਲਾ ਹੁੰਦਾ ਅੱਲ੍ਹਾ ਵਲ ਧਿਆਨ ਕਰਦੇ । ਇਕ ਵਾਰ ਗੋਲੀ ਭੱਜ ਗਈ ਤਾਂ ਉਸ ਦੀ ਵਾਪਸੀ ਲਈ ਦੁਆ ਕੀਤੀ ਤੇ ਕਿਹਾ ਕਿ ਜਦ ਤੱਕ ਗੋਲੀ ਵਾਪਸ ਨਹੀਂ ਆਏਗੀ ਮੈਂ ਸਿਰ ਤੇ ਦੁਪੱਟਾ ਨਹੀਂ ਰੱਖਾਂਗੀ । ਥੋੜੀ ਦੇਰ ਬਾਅਦ ਉਹ ਗੋਲੀ ਮੁੜ ਆਈ ।

ਸ਼ੇਖ ਨਿਜ਼ਾਮੁੱਦੀਨ ਵੀ ਆਪਣੀ ਮਾਂ ਦੀ ਦੁਆ ਦੀ ਤਾਸੀਰ ਵਿਚ ਭਰੋਸਾ ਰਖਦੇ ਸਨ। ਕਿਹਾ ਕਰਦੇ ਸਨ ਕਿ ਜਦ ਕਦੇ ਉਨ੍ਹਾਂ ਤੋਂ ਦੁਆ ਕਰਵਾਈ ਹਫ਼ਤੇ ਦੇ ਅੰਦਰ ਅੰਦਰ ਉਹ ਖ਼੍ਵਾਹਿਸ਼ ਪੂਰੀ ਹੋ ਗਈ। ਉਨ੍ਹਾਂ ਦੀ ਮੌਤ ਉਪਰੰਤ ਵੀ ਸ਼ੇਖ ਮਜ਼ਾਰ ਤੇ ਜਾ ਕੇ ਦੁਆ ਮੰਗਦੇ ਸਨ। ਜਦ ਮੁਬਾਰਕ ਖ਼ਿਲਜ਼ੀ ਦੇ ਵਰਤਾਉ ਤੋਂ ਦਿਲ ਤੰਗ ਹੋਇਆ ਤਾਂ ਉਨ੍ਹਾਂ ਦੀ ਮਜ਼ਾਰ ਤੇ ਦੁਆ ਕੀਤੀ ਕਿ ਜੇ ਮੁਆਮਲਾ ਇਕ ਪਾਸੇ ਨਾ ਹੋਇਆ ਤਾਂ ਅਗਲੇ ਮਹੀਨੇ ਇਧਰ ਨਹੀਂ ਆਵਾਂਗਾ।

ਜਮਾਦੀ-ਉਲ-ਆਖ਼ਿਰ ਦੀ ਚੰਦ- ਚਾਨਣੀ ਰਾਤ ਸੀ। ਸ਼ੇਖ ਨੇ ਨਵੇਂ ਮਹੀਨੇ ਦੀ ਮੁਬਾਰਕਬਾਦ ਅਰਜ਼ ਕੀਤੀ ਤਾਂ ਮਾਂ ਨੇ ਫਰਮਾਇਆ : "ਨਿਜ਼ਾਮ ! ਅਗਲੇ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਕਿਸ ਦੇ ਪੈਰਾਂ 'ਚ ਸਿਰ ਰੱਖੇਂਗਾ ਅਤੇ ਕਿਸ ਨੂੰ ਨਵੇਂ ਮਹੀਨੇ ਦੀ ਵਧਾਈ ਦੇਵੇਂਗਾ। ਇਹ ਸੁਣ ਕੇ ਸ਼ੇਖ ਬੁਰੀ ਤਰ੍ਹਾਂ ਰੋਣ ਲੱਗ ਪਏ। ਫਿਰ ਬੜੀ ਹਿੰਮਤ ਕਰਕੇ ਅਰਜ਼ ਕੀਤੀ : 'ਮਾਂ ! ਮੈਨੂੰ ਕਿਸ ਦੇ ਹਵਾਲੇ ਕਰਦੀ ਹੈਂ ? " ਉਨ੍ਹਾਂ ਫਰਮਾਇਆ ਕਿ ਇਸ ਦਾ ਜਵਾਬ ਸਵੇਰ ਨੂੰ ਦੇਵਾਂਗੀ। ਫਿਰ ਹਿਦਾਇਤ ਕੀਤੀ ਕਿ ਰਾਤ ਨੂੰ ਸ਼ੇਖ ਨਜੀਬੁੱਦਦੀਨ ਮਤਵਕੱਲ ਦੇ ਮਕਾਨ ਤੇ ਜਾ ਕੇ ਸੌਂ ਰਹੇ। ਅਜੇ ਸਵੇਰ ਨਹੀਂ ਹੋਈ ਸੀ ਕਿ ਗੋਲੀ ਦੌੜੀ ਦੌੜੀ ਆਈ ਅਤੇ ਕਿਹਾ ਕਿ ਮਾਂ ਬੁਲਾਂਦੀ ਹੈ। ਜਦ ਮਾਂ ਕੋਲ ਪੁੱਜੇ ਤਾਂ ਉਨ੍ਹਾਂ ਨੇ ਪੁੱਛਿਆ, "ਤੇਰਾ ਸੱਜਾ ਹੱਥ ਕਿਹੜਾ ਹੈ ? ।" ਉਹ ਹੱਥ ਪਕੜ ਕੇ ਫਰਮਾਇਆ, "ਪਰਮਾਤਮਾ ! ਮੈਂ ਇਸ ਨੂੰ ਤੇਰੇ ਸਪੁੱਰਦ ਕਰਦੀ ਹਾਂ।" ਇਤਨਾ ਕਿਹਾ ਅਤੇ ਉਨ੍ਹਾਂ ਦੇ ਸਰੀਰ ਵਿਚੋਂ ਰੂਹ ਉਡ ਗਈ।

ਸ਼ੇਖ ਕਿਹਾ ਕਰਦੇ ਸਨ ਕਿ ਜੇ ਉਹ ਹੀਰਿਆਂ ਤੇ ਜਵਾਹਰਾਤ ਦਾ ਇਕ ਭਰਿਆ ਹੋਇਆ ਮਕਾਨ ਵੀ ਛੱਡ ਜਾਂਦੇ, ਤਾਂ ਇਤਨੀ ਖ਼ੁਸ਼ੀ ਨਾ ਹੁੰਦੀ, ਜਿਤਨੀ ਇਸ ਤੋਂ ਹੋਈ :

ਜ਼ਿੰਦਗਾਨੀ ਥੀ ਤੇਰੀ ਮਹਿਤਾਬ ਸੇ ਤਾਬਿੰਦਾ ਤਰ
ਖ਼ੂਬ ਤਰ ਥਾ ਸੁਬ੍ਹ ਕੇ ਕੇ ਤਾਰੇ ਸੇ ਭੀ ਤੇਰਾ ਸਫ਼ਰ

ਬੀਬੀ ਜ਼ੁਲੇਖ਼ਾ ਦਾ ਮਜ਼ਾਰ ਅੱਧਚੁੰਨੀ ਪਿੰਡ ਵਿਚ ਹੈ, ਜਿਹੜਾ ਕੁਤਬ ਮੀਨਾਰ ਤੋਂ ਇਕ ਮੀਲ ਦੀ ਦੂਰੀ ਤੇ ਸੜਕ ਕਿਨਾਰੇ ਹੀ ਸਥਿੱਤ ਹੈ। ਦਿੱਲੀ ਵਿਚ ਇਸ ਦਰਗਾਹ ਨੂੰ ਬੀਬੀ ਨੂਰ ਦੀ ਦਰਗਾਹ ਕਹਿੰਦੇ ਹਨ।

# 4. ਬਾਬਾ ਫ਼ਰੀਦ ਦੇ ਬਰਕਤ ਭਰੇ ਡੇਰੇ ਤੇ

ਸ਼ੇਖ ਨਿਜ਼ਾਮੁੱਦੀਨ ਔਲੀਆ ਦਾ ਬਚਪਨ ਸੀ। ਮੁਸ਼ਕਲ ਨਾਲ ੧੨ ਵਰ੍ਹਿਆਂ ਦੇ ਹੋਣਗੇ। ਬਦਾਯੂੰ ਦੇ ਇਕ ਸਕੂਲ ਵਿਚ ਪੜ੍ਹ ਰਹੇ ਸਨ। ਇਕ ਵਿਅਕਤੀ ਅਬੂਬਕਰ ਖ਼ਰਾਤ ਉਨ੍ਹਾਂ ਦੇ ਉਸਤਾਦ ਨੂੰ ਮਿਲਣ ਆਇਆ ਅਤੇ ਆਪਣੇ ਸੁਲਤਾਨ ਦੇ ਸਫ਼ਰ ਦੀ ਗਾਥਾ ਸੁਨਾਣ ਲੱਗਾ। ਉਸ ਨੇ ਸ਼ੇਖ ਬਹਾਉਦੀਨ ਜ਼ਿਕਰੀਆ ਦੀ ਖ਼ਾਨਗਾਹ ਦੇ ਰੂਹਾਨੀ ਵਾਤਾਵਰਣ ਦਾ ਜ਼ਿਕਰ ਕੀਤਾ ਕਿ ਉਥੇ ਗੋਲੀਆਂ ਵੀ ਆਟਾ ਪੀਂਦੀਆਂ ਹੋਈਆਂ ਸਿਮਰਨ ਕਰਦੀਆਂ ਰਹਿੰਦੀਆਂ ਹਨ। ਇਸ ਦਾ ਕੋਈ ਵਿਸ਼ੇਸ਼ ਪ੍ਰਭਾਵ ਸ਼ੇਖ ਦੇ ਦਿਲ ਤੇ ਨਾ ਹੋਇਆ। ਫਿਰ ਉਸ ਨੇ ਬਾਬਾ ਫ਼ਰੀਦ ਸ਼ਕਰਗੰਜ ਦੀ ਖਿਦਮਤ ਵਿਚ ਹਾਜ਼ਰੀ ਦਾ ਜ਼ਿਕਰ ਕੀਤਾ ਅਤੇ ਕਿਹਾ ਕਿ ਦੀਨ ਦਾ ਇਕ ਬਾਦਸ਼ਾਹ ਅਜਿਹਾ ਵੇਖਿਆ। ਬਾਬਾ ਫ਼ਰੀਦ ਦਾ ਨਾਂ ਸੁਣ ਕੇ ਸ਼ੇਖ ਨਿਜ਼ਾਮੁੱਦੀਨ ਦਾ ਦਿਲ ਆਪਮੁਹਾਰੇ ਉਧਰ ਜਾ ਲੱਗਾ ਅਤੇ ਖਾਮੋਸ਼ੀ ਨਾਲ ਦਿਲ ਵਿਚ ਇਕ ਅਜਿਹੀ ਚਿੰਗਾਰੀ ਮਚ ਪਈ, ਜਿਹੜੀ ਅੱਗੇ ਚਲ ਕੇ ਇਸ਼ਕ ਦਾ ਭਾਂਬੜ ਬਣ ਗਈ। ਹਰ ਨਮਾਜ਼ ਦੇ ਉਪਰੰਤ ਸ਼ੇਖ ਨਿਜ਼ਾਮੁੱਦੀਨ ਦਸ ਦਸ ਵਾਰ 'ਸ਼ੇਖ ਫ਼ਰੀਦ', 'ਮੌਲਾਨਾ ਫ਼ਰੀਦ' ਦਾ ਸਿਮਰਨ ਕਰਦੇ। ਇਸ ਸਤਿਕਾਰ ਤੇ ਪਿਆਰ ਦਾ ਅੰਦਾਜ਼ਾ ਜਦ ਦੋਸਤਾਂ ਨੂੰ ਹੋਇਆ ਤਾਂ ਉਨ੍ਹਾਂ ਦਾ ਵਿਵਹਾਰ ਹੋ ਗਿਆ ਕਿ ਜਦ ਸ਼ੇਖ ਨਿਜ਼ਾਮੁੱਦੀਨ ਤੋਂ ਕਿਸੇ ਗੱਲ ਤੇ ਕਸਮ ਦੁਆਉਣਾ ਚਾਹੁੰਣ ਤਾਂ ਕਹਿੰਦੇ 'ਸ਼ੇਖ ਫ਼ਰੀਦ' ਦੀ ਕਸਮ ਖਾਉ।

ਸ਼ੇਖ ਫਰੀਦੁੱਦੀਨ ਮਸਉਦ ਗੰਜ ਸ਼ਕਰ (੧੧੭੫-੧੨੬੫) ਉਸ ਯੁੱਗ ਦੇ ਬਹੁਤ ਹੀ ਉੱਚ ਪਦਵੀ ਦੇ ਸ਼ੇਖ ਸਨ। ਅਜੋਧਨ ਵਿਚ ਉਨ੍ਹਾਂ ਦੀ ਬਰਕਤ ਦਾ ਸਰੋਤ ਅਤੇ ਕੇਂਦਰ ਸੀ। ਦੇਸ਼ ਦੇ ਦੂਰ ਦੂਰ ਇਲਾਕਿਆਂ ਤੋਂ ਲੋਕ ਰੂਹਾਨੀ ਸ਼ਾਂਤੀ ਦੀ ਭਾਲ ਵਿਚ ਇਥੇ ਇਕੱਠੇ ਹੁੰਦੇ ਸਨ। ਸ਼ੇਖ ਦੀ ਰੂਹਾਨੀ ਸਿਖਿਆ ਦਾ ਕੇਂਦਰ ਜਮਾਇਤਖ਼ਾਨਾ ਸੀ ਜਿਹੜਾ ਕੱਚਾ ਬਣਿਆ ਹੋਇਆ ਸੀ। ਥਾਂ-ਥਾਂ ਤੇ ਥੰਮ ਸਨ, ਜਿਨ੍ਹਾਂ ਪਾਸ ਖਲੀਫ਼ੇ ਅਤੇ ਮੁਰੀਦ ਆਪਣੀ ਕੁਲ ਕਾਇਨਾਤ – ਕਪੜੇ ਕਿਤਾਬਾਂ, ਮਾਲਾ ਆਦਿ ਦੇ ਨਾਲ ਨੰਗੇ ਫ਼ਰਸ਼ ਤੇ ਬੈਠੇ ਅੱਲ੍ਹਾ ਦੀ ਇਬਾਦਤ ਵਿਚ ਮਗਨ ਰਹਿੰਦੇ ਸਨ। ਜਮਾਇਤਖ਼ਾਨਾ ਦੇ ਕੁਝ ਲੋਕ ਜੰਗਲ ਵਿਚੋਂ ਲਕੜੀ ਚੁਣ ਲਿਆਉਂਦੇ, ਕੁਝ ਖੂਹ ਵਿਚੋਂ ਪਾਣੀ ਲੈ ਆਉਂਦੇ, ਕੁਝ ਜੰਗਲ ਤੋਂ ਪੀਲੂ ਤੇ ਡੇਲੇ ਤੋੜ ਕੇ ਜਮ੍ਹਾ ਕਰ ਦੇਂਦੇ, ਇਸ ਤਰ੍ਹਾਂ ਪੀਲੂ ਅਤੇ ਡੇਲਿਆਂ ਦੀ ਇਕ ਹਾਂਡੀ ਤਿਆਰ ਹੋ ਜਾਂਦੀ, ਜਿਸ ਦਾ ਸਾਰੇ ਬੜੇ ਸ਼ੁਕਰ ਤੇ ਸੰਤੋਸ਼ ਨਾਲ ਸੇਵਨ ਕਰਦੇ ਅਤੇ ਫ਼ਕੀਰੀ ਵਿਚ ਅਧਿਆਤਮਿਕ ਖ਼ੁਸ਼ੀ ਮਹਿਸੂਸ ਕਰਦੇ ਸਨ। ਇਸ ਜ਼ਮਾਇਤਖ਼ਾਨਾ ਵਿਚ ਕਈ ਲੋਕ ਜੀਵਨ ਦਾ ਸਾਰਾ ਐਸ਼ ਤੇ ਆਰਾਮ ਤੱਜ ਕੇ ਇਕੱਠੇ ਹੋਏ ਸਨ। ਸੈਯਦ ਮਹਿਮੂਦ ਕਿਰਮਾਨੀ ਕਿਰਮਾਨ ਦੇ ਰੱਜੇ ਪੁੱਜੇ ਵਿਉਪਾਰੀ ਸਨ। ਇਕ ਦਿਨ

ਜਮਾਇਤਖ਼ਾਨਾ ਆਏ ਅਤੇ ਅਜਿਹਾ ਦਿਲ ਲੱਗਾ ਕਿ ਫਿਰ ਇਥੋਂ ਦੇ ਹੀ ਹੋ ਕੇ ਰਹਿ ਗਏ। ਉਨ੍ਹਾਂ ਦੀ ਸੁਪਤਨੀ ਬੀਬੀ ਰਾਨੀ ਮੁਲਤਾਨ ਦੇ ਟਕਸਾਲ ਅਫ਼ਸਰ ਦੀ ਬੇਟੀ ਸੀ। ਉਨ੍ਹਾਂ ਨੇ ਵੀ ਆਪਣੇ ਪਤੀ ਨਾਲ ਰਹਿਣਾ ਪਸੰਦ ਕੀਤਾ ਅਤੇ ਜਮਾਇਤਖ਼ਾਨਾ ਦੇ ਲੋਕਾਂ ਦੀ ਦੇਖਭਾਲ ਬਿਲਕੁਲ ਉਸ ਤਰ੍ਹਾਂ ਸ਼ੁਰੂ ਕਰ ਦਿੱਤੀ ਜਿਸ ਤਰ੍ਹਾਂ ਇਕ ਭੈਣ, ਭਰਾਵਾਂ ਦਾ ਕੰਮ ਕਰਦੀ ਹੈ। ਜ਼ਿਆਉਦੀਨ ਬਰਨੀ ਨੇ ਬਾਬਾ ਸਾਹਿਬ ਦੇ ਸੰਬੰਧ ਵਿਚ ਲਿਖਿਆ ਹੈ ਕਿ ਉਹ 'ਕੁਤੁਬ-ਇ-ਆਲਮ' ਅਤੇ 'ਮਦਾਰ-ਇ-ਜਹਾਨ' ਦੀ ਹੈਸੀਅਤ ਰਖਦੇ ਸਨ ਅਤੇ ਇਸ ਬਸਤੀ ਵਿਚ ਰਹਿਣ ਵਾਲਿਆਂ ਨੂੰ ਉਨ੍ਹਾਂ ਨੇ ਆਪਣੀ ਪਨਾਹ ਵਿਚ ਰਖਿਆ ਹੋਇਆ ਸੀ।

ਸ਼ੇਖ ਨਿਜ਼ਾਮੁੱਦੀਨ ਨੂੰ ਕਈ ਅਜਿਹੇ ਹਾਲਾਤ ਪੇਸ਼ ਆਏ ਕਿ ਸ਼ੇਖ ਫ਼ਰੀਦ ਨਾਲ ਉਨ੍ਹਾਂ ਦਾ ਅਦਿਸ-ਪਿਆਰ ਵੱਧਦਾ ਗਿਆ। ੧੫; ੧੬ ਸਾਲ ਦੀ ਆਯੂ ਵਿਚ ਜਦ ਉਹ ਦਿੱਲੀ ਲਈ ਰਵਾਨਾ ਹੋਏ ਤਾਂ ਇਕ ਬ੍ਰਿਧ ਸੱਜਨ-ਇਵਜ਼ ਔਜ਼ ਨਾਂ ਦੇ ਉਨ੍ਹਾਂ ਦੇ ਨਾਲ ਸਨ। ਰਸਤੇ ਵਿਚ ਜਿੱਥੇ ਕਿਧਰੇ ਚੋਰਾਂ ਦਾ ਖ਼ਤਰਾ ਜਾਂ ਜੰਗਲੀ ਜਾਨਵਰਾਂ ਦਾ ਡਰ ਹੁੰਦਾ ਤਾਂ ਇਵਜ਼ ਔਜ਼ ਪੁਕਾਰ ਉਠਦੇ, "ਐ! ਪੀਰ ਪ੍ਰਤੱਖ ਹੋ ਜਾਓ, ਅਸੀਂ ਆਪ ਜੀ ਦੀ ਪਨਾਹ ਵਿਚ ਇਹ ਔਖਾ ਪੈਂਡਾ ਮੁਕਾ ਰਹੇ ਹਾਂ।" ਸ਼ੇਖ ਨਿਜ਼ਾਮੁੱਦੀਨ ਨੂੰ ਇਸ ਪੀਰ ਦੀ ਜਗਿਆਸਾ ਹੋਈ ਤਾਂ ਇਵਜ਼ ਔਜ਼ ਨੇ ਬਾਬਾ ਫ਼ਰੀਦ ਦਾ ਨਾਂ ਲਿਆ। ਦਿੱਲੀ ਪੁੱਜ ਕੇ ਜਿਸ ਮੁਹੱਲੇ ਵਿਚ ਠਹਿਰੇ ਉਥੇ ਗਵਾਂਢ ਵਿਚ ਸ਼ੇਖ ਨਜ਼ੀਬੁੱਦਦੀਨ ਮੁਤਵੱਕਲ (ਬਾਬਾ ਸਾਹਿਬ ਦੇ ਭਰਾ) ਰਹਿੰਦੇ ਸਨ। ਉਨ੍ਹਾਂ ਨਾਲ ਹਾਰਦਿਕ ਸੰਬੰਧ ਪੈਦਾ ਹੋ ਗਿਆ ਅਤੇ ਜਿਸ ਪੁਰਸ਼ ਤੇ ਉਹ ਬਿਨਾਂ ਦਰਸ਼ਨ ਕੀਤੇ ਆਸ਼ਿਕ ਹੋ ਗਏ ਸਨ, ਉਨ੍ਹਾਂ ਨਾਲ ਸੰਬੰਧ ਜੋੜਨ ਦਾ ਇਕ ਵਸੀਲਾ ਪੈਦਾ ਹੋ ਗਿਆ।

ਸ਼ੇਖ ਨਜੀਬੁੱਦਦੀਨ ਮੁਤਵੱਕਲ ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਬਜ਼ੁਰਗ, ਦੋਸਤ, ਆਗੂ, ਸਲਾਹਕਾਰ ਸਭ ਕੁਝ ਸਨ। ਉਨ੍ਹਾਂ ਨੇ ਸ਼ੇਖ ਦੇ ਵਿਚਾਰਾਂ ਤੇ ਗਹਿਰਾ ਪ੍ਰਭਾਵ ਪਾਇਆ ਅਤੇ ਉਨ੍ਹਾਂ ਲਈ ਹਰ ਅਵਸਰ ਤੇ ਮਦਦਗਾਰ ਸਿੱਧ ਹੋਏ। ਦਿੱਲੀ ਵਿਚ ਸ਼ਾਇਦ ਸ਼ੇਖ ਦੇ ਜੀਵਨ ਨੂੰ ਇਤਨਾ ਕਿਸੇ ਦੂਜੇ ਵਿਅਕਤੀ ਨੇ ਪ੍ਰਭਾਵਤ ਨਹੀਂ ਕੀਤਾ ਜਿਤਨਾ ਸ਼ੇਖ ਨਜੀਬੁੱਦੀਨ ਮੁਤਵੱਕਲ ਨੇ।

ਸ਼ੇਖ ਮੁਲਵੱਕਲ ਦਾ ਜੀਵਨ ਵਾਸਤਵ ਵਿਚ ਤਵਕੱਲ ਦਾ ਜੀਵਨ ਸੀ। ਇਕ ਹੁਜਰਾ ਸੀ ਅਤੇ ਉਸ ਦੇ ਉਪਰ ਇਕ ਛੱਪਰ, ਜਿਸ ਵਿਚ ਉਹ ਆਮ ਤੌਰ ਤੇ ਰਹਿੰਦੇ ਸਨ। ਬਹੁਤੀਆਂ ਰਾਤਾਂ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਘਰ ਵਾਲਿਆਂ ਨੂੰ ਭੁੱਖਾ ਸੌਣਾ ਪੈਂਦਾ ਸੀ। ਕਦੀ ਕਦੀ ਹਜ਼ਰਤ ਬੀਬੀ ਫ਼ਾਤਮਾ ਸਾਮ ਜਿਹੜੀ ਉਨ੍ਹਾਂ ਨੂੰ ਧਰਮ ਦਾ ਭਰਾ ਕਹਿੰਦੀ ਸੀ, ਕੁਝ ਰੋਟੀਆਂ ਭੇਜ ਦੇਂਦੀ ਤਾਂ ਕਈ ਦਿਨਾਂ ਦਾ ਵਰਤ ਟੁੱਟਦਾ। ਈਦ ਦੇ ਦਿਨ ਵੀ ਅਜਿਹੀ ਗਰੀਬੀ ਹੁੰਦੀ ਕਿ ਦਰਵੇਸ਼ਾਂ ਨੂੰ ਖਵਾਉਣ ਵਾਸਤੇ ਕੁਝ ਨਾ ਜੁੜਦਾ। ਇਕ ਵਾਰ ਬੀਬੀ ਦੀ ਚਾਦਰ ਵੇਚ ਕੇ ਮਹਿਮਾਨਾਂ ਦੀ ਖਾਤਰ ਕਰਨੀ ਚਾਹੀ, ਪਰ ਚਾਦਰ ਵਿਚ ਇਤਨੀਆਂ ਟਾਕੀਆਂ ਸਨ ਕਿ ਉਹ ਵਿਕ ਨਾ ਸਕੀ। ਆਪਣਾ ਮੁਸੱਲਾ ਵੇਚਣਾ ਚਾਹਿਆ, ਪਰ ਉਹ ਇਸ ਕਾਬਲ ਨਹੀਂ ਸੀ ਕਿ ਕੋਈ ਖਰੀਦੇ। ਅੰਤ ਵਿਚ ਪਾਣੀ ਪਿਲਾ ਕੇ ਭੇਜ ਦਿੱਤਾ। ਉਨ੍ਹਾਂ ਦੀ ਮਸਰੂਫ਼ੀਅਤ ਦਾ ਇਹ ਹਾਲ ਸੀ ਕਿ ਸ਼ੇਖ ਨਿਜ਼ਾਮੁੱਦੀਨ ਦੇ ਕਹਿਣ ਅਨੁਸਾਰ ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਸੀ ਕਿ ਅੱਜ ਕੀ ਦਿਹਾੜਾ ਹੈ ਤੇ ਕਿਹੜਾ ਮਹੀਨਾ ਹੈ? ਇਕ ਜ਼ਮਾਨੇ ਵਿਚ ਇਕ ਤੁਰਕ ਦੀ ਬਣਾਈ ਹੋਈ ਮਸਜਦ ਵਿਚ ਅਮਾਮਤ ਕਰ ਲਈ ਸੀ। ਤੁਰਕ ਅਮੀਰ ਨੇ ਆਪਣੀ ਲੜਕੀ ਦੇ ਵਿਆਹ ਤੇ

ਬੜੀ ਦੌਲਤ ਲੁਟਾਈ। ਸ਼ੇਖ ਮਤਵੱਕਲ ਨੇ ਇਸ ਤੇ ਇਤਰਾਜ਼ ਕੀਤਾ ਤਾਂ ਉਨ੍ਹਾਂ ਨੂੰ ਅਮਾਮਤ ਤੋਂ ਅਲੱਗ ਕਰ ਦਿੱਤਾ ਗਿਆ। ਅਜਿਹੀ ਤਬੀਅਤ ਵਾਲੇ ਵਿਅਕਤੀ ਨਾਲ ਸੰਬੰਧ ਸ਼ੇਖ ਨਿਜ਼ਾਮੁੱਦੀਨ ਲਈ ਲਾਭਕਾਰੀ ਸਿੱਧ ਹੋਇਆ ਅਤੇ ਉਨ੍ਹਾਂ ਨੂੰ ਆਪਣੇ ਜੀਵਨ ਦੀ ਸੇਧ ਲੱਭਣ ਵਿਚ ਮਦਦ ਮਿਲ ਗਈ। ਮੁੱਢਲਾ ਜ਼ਮਾਨਾ ਸੀ, ਇਕ ਵਾਰ ਉਨ੍ਹਾਂ ਨੂੰ ਅਰਜ਼ ਕੀਤੀ ਕਿ ਅੱਲ੍ਹਾ ਅੱਗੇ ਦੁਆ ਕਰਨ ਕਿ ਕਾਜ਼ੀ ਦੀ ਪਦਵੀ ਮਿਲ ਜਾਵੇ। ਪਹਿਲਾਂ ਤਾਂ ਸ਼ੇਖ ਮਤਵੱਕਲ ਨੇ ਸੁਣੀ ਅਣਸੁਣੀ ਕਰ ਛੱਡੀ। ਜਦ ਦੂਜੀ ਵਾਰ ਕਿਹਾ ਤਾਂ ਫਰਮਾਉਣ ਲੱਗੇ, "ਤੂੰ ਕਾਜ਼ੀ ਕਿਉਂ ਬਣਦਾ ਏਂ, ਕੁਝ ਹੋਰ ਬਣ।" ਸ਼ੇਖ ਮੁਤਵੱਕਲ ਦੀ ਸੰਗਤ ਵਿਚ ਬਾਬਾ ਸਾਹਿਬ ਪ੍ਰਤਿ ਸ਼ਰਧਾ ਵਿਚ ਹੋਰ ਵਾਧਾ ਹੋ ਗਿਆ।

ਸ਼ੇਖ ਨਿਜ਼ਾਮੁੱਦੀਨ ਦੀ ਉਮਰ ਤਕਰੀਬਨ ੨੦ ਸਾਲ ਦੀ ਸੀ ਜਦ ਉਹ ਬੜੇ ਸ਼ੌਕ ਤੇ ਉਤਸੁਕਤਾ ਨਾਲ ਅਜੋਧਨ ਵੱਲ ਗਏ। ਸਫ਼ਰ ਦੀਆਂ ਮੁਸ਼ਕਲਾਂ ਅਜੀਬ ਹਾਲਤ ਵਿਚ ਰਸ ਕੀਤੀਆਂ। ਬੁੱਧ ਦਾ ਦਿਨ ਸੀ ਜਦ ਆਸਤਾਨਾ-ਇ-ਬਾਬਾ ਫ਼ਰੀਦ ਤੇ ਉਨ੍ਹਾਂ ਨੂੰ ਹਾਜਰੀ ਨਸੀਬ ਹੋਈ। ਬਾਬਾ ਸਾਹਿਬ ਦੀ ਉਮਰ ਉਸ ਸਮੇਂ ੯੦ ਸਾਲ ਦੇ ਲਗਭਗ ਸੀ। ਤਕਰੀਬਨ ੭੫ ਸਾਲ ਤੱਕ ਲਗਾਤਾਰ ਪਰਮਾਤਮਾ ਦੇ ਬੰਦਿਆਂ ਦੀ ਅਗਵਾਈ ਕਰਨ ਉਪਰੰਤ, ਹੁਣ ਉਨ੍ਹਾਂ ਦੀਆਂ ਨਜ਼ਰਾਂ ਉੱਤਰਾਅਧਿਕਾਰੀ ਅਤੇ ਸਜਾਦੱਗੀ ਵਾਸਤੇ ਕਿਸੇ ਯੋਗ ਵਿਅਕਤੀ ਦੀ ਭਾਲ ਵਿਚ ਸਨ। ਨੌਜਵਾਨ ਨੂੰ ਵੇਖਿਆ ਤੇ ਫਰਮਾਇਆ :

ਐ ਆਤਿਸ਼-ਇ-ਫ਼ਰਾਕਤ ਦਿਲ ਹਾ ਕਬਾਬ ਕਰਦਾ
ਸੈਲਾਬ-ਇ-ਇਸ਼ਤਿਆਕਤ ਜਾਂਹਾ ਖਰਾਬ ਕਰਦਾ

(ਤੇਰੀ ਬਿਰਹਾ ਦੀ ਅੱਗ ਨੇ ਦਿਲ ਨੂੰ ਕਬਾਬ ਕਰ ਦਿੱਤਾ ਅਤੇ ਤੇਰੇ ਦਰਸ਼ਨ ਦੀ ਉਤਸੁਕਤਾ ਨੇ ਜਾਨ ਨੂੰ ਤਬਾਹ ਕਰ ਸੁਟਿਆ ਹੈ।)

ਬਿਰਹਾ ਦੀ ਇਹ ਅੱਗ ਇਕ ਉਤਰਅਧਿਕਾਰੀ ਦੀ ਭਾਲ ਵਿਚ ਸੀ ਅਤੇ ਉਤਸੁਕਤਾ ਦਾ ਇਹ ਤੂਫ਼ਾਨ ਇਕ ਅਜਿਹੇ ਸਾਧਕ ਪੁਰਸ਼ ਦੀ ਭਾਲ ਸੀ ਜੋ ਉਨ੍ਹਾਂ ਦੇ ਕੰਮ ਨੂੰ ਹਿੰਮਤ ਤੇ ਹੌਂਸਲੇ ਨਾਲ ਅੱਗੇ ਵਧਾ ਸਕੇ। ਸ਼ੇਖ ਨਿਜ਼ਾਮੁੱਦੀਨ ਭੈ ਨਾਲ ਕੰਬਣ ਲੱਗ ਪਏ, ਪਰ ਸੰਭਲਣ ਉਪਰੰਤ ਕੇਵਲ ਇਤਨਾ ਹੀ ਕਹਿ ਸਕੇ, "ਕਮਤਰੀਨ ਨੂੰ ਹਜ਼ੂਰ ਦੀ ਕਦਮਬੋਸੀ ਦੀ ਬੜ ਆਰਜ਼ੂ ਸੀ।" ਫਰਮਾਇਆ :

'ਲਕਲ ਦਾਖ਼ਿਲ ਦਹਿਸ਼ੱਤਾ'

(ਹਰ ਆਣ ਵਾਲੇ ਤੇ ਡਰ ਪੈ ਜਾਂਦਾ ਹੈ।)

ਉਸੇ ਦਿਨ ਬੈਅਤ ਨਾਲ ਵਡਿਆਏ ਗਏ। ਸ਼ੇਖ ਬਦਰੁੱਦਦੀਨ ਅਸਹਾਕ ਨੂੰ ਜਿਹੜੇ ਜਮਾਇਤ-ਖ਼ਾਨਾ ਦੇ ਪ੍ਰਬੰਧਕ ਸਨ, ਹੁਕਮ ਹੋਇਆ ਕਿ ਪ੍ਰਦੇਸੀ ਵਿਦਿਆਰਥੀ ਵਾਸਤੇ ਚਾਰਪਾਈ ਵਿਛਾ ਦਿਉ। ਸ਼ੇਖ ਨਿਜ਼ਾਮੁੱਦੀਨ ਨੇ ਜਦ ਵੇਖਿਆ ਕਿ ਹਰ ਪਾਸੇ ਹਾਫ਼ਿਜ਼, ਆਲਿਮ ਅਤੇ ਬਜ਼ੁਰਗ ਜ਼ਮੀਨ ਤੇ ਸੁੱਤੇ ਪਏ ਹਨ ਤਾਂ ਉਨ੍ਹਾਂ ਨੂੰ ਚਾਰਪਾਈ 'ਤੇ ਸੌਣ ਵਿਚ ਸੰਕੋਚ ਹੋਇਆ। ਸ਼ੇਖ ਬਦਰੁੱਦੀਨ ਅਸਹਾਕ ਰਾਹੀਂ ਸ਼ੇਖ ਦਾ ਪੈਗਾਮ ਪਹੁੰਚਿਆ, "ਤੂੰ ਆਪਣੇ ਮਨ ਦੀ ਕਰੇਂਗਾ ਜਾਂ ਪੀਰ ਦਾ ਹੁਕਮ ਮੰਨੇਂਗਾ ?"– ਹੁਣ ਹੁਕਮ ਮੰਨਣ ਤੋਂ ਬਿਨ੍ਹਾਂ ਕੋਈ ਰਸਤਾ ਨਹੀਂ ਸੀ। ਦੂਜਾ ਦਿਨ ਚੜ੍ਹਿਆ ਤਾਂ ਲੋਕਾਂ ਨੂੰ ਸਿਰ ਮੁਨਵਾਂਦੇ (ਮਹਿਲੂਕ) ਵੇਖਿਆ ਤਾਂ ਧਿਆਨ ਇਸ ਪਾਸੇ ਖਿੱਚਿਆ ਗਿਆ ਭਾਵੇਂ ਇਕ ਦਿਨ ਪਹਿਲਾਂ ਇਸ ਤੋਂ ਸ਼ਰਮ ਆਉਂਦੀ ਸੀ। ਮੌਲਾਨਾ

ਅਸਹਾਕ ਦੀ ਮਾਰਫ਼ਤ ਸ਼ੇਖ ਤੋਂ ਇਜਾਜ਼ਤ ਮਿਲਣ ਤੇ ਇਕ ਦਮ ਮਹਿਲੂਕ ਹੋ ਗਏ । ਇਸ ਤੋਂ ਉਪਰੰਤ ਸਿਖਿਆ ਦਾ ਸਿਲਸਿਲਾ ਸ਼ੁਰੂ ਹੋਇਆ ਜਿਹੜਾ ਅਜੀਬ ਅਜੀਬ ਮੰਜ਼ਲਾ ਵਿਚੋਂ ਲੰਘਿਆ ।

ਇਕ ਦਿਨ ਸ਼ੇਖ ਨਿਜ਼ਾਮੁੱਦੀਨ ਨੇ ਪੀਰ ਦੀ ਖਿਦਮਤ ਵਿਚ ਅਰਜ਼ ਗੁਜ਼ਾਰੀ ਕਿ ਹੁਕਮ ਹੋਵੇ ਤਾਂ ਵਿਦਿਆ ਪ੍ਰਾਪਤੀ ਨੂੰ ਛੱਡ ਕੇ ਸਿਮਰਨ ਵਿਚ ਵਿਅਸਤ ਰਵਾਂ । ਫਰਮਾਇਆ, "ਮੈਂ ਕਿਸੇ ਨੂੰ ਵਿਦਿਆ ਪ੍ਰਾਪਤੀ ਤੋਂ ਨਹੀਂ ਰੋਕਦਾ, ਤੂੰ ਇਹ ਕੰਮ ਵੀ ਕਰ ਅਤੇ ਸਿਮਰਨ ਵਿਚ ਵੀ ਮਸਤ ਰਹਿ । ਇਥੋਂ ਤੱਕ ਕਿ ਇਨ੍ਹਾਂ ਦੋਹਾਂ ਵਿਚੋਂ ਇਕ ਆਪਣੇ ਆਪ ਹਾਵੀ ਹੋ ਜਾਵੇ । ਇਲਮ ਵੀ ਦਰਵੇਸ਼ ਵਾਸਤੇ ਜ਼ਰੂਰੀ ਹੈ, ਬਹੁਤਾ ਨਹੀਂ ਤਾਂ ਥੋੜਾ ਹੀ ਸਹੀ ।" ਇਹ ਪਹਿਲਾ ਅਸੂਲ ਸੀ ਜਿਹੜਾ ਯਾਦ ਕਰਵਾਇਆ ਗਿਆ ਕਿ ਬਿਨਾਂ ਇਲਮ ਅਧਿਆਤਮਿਕ ਰਸਤੇ ਤੇ ਚਲਣਾ ਮੁਸ਼ਕਿਲ ਹੈ ।

ਸ਼ੇਖ ਨਿਜ਼ਾਮੁੱਦੀਨ ਦੇ ਵਾਸਤੇ ਬਾਬਾ ਸਾਹਿਬ ਪਤਾ ਨਹੀਂ ਕਿਤਨੀ ਦੇਰ ਤੋਂ ਇੰਤਜ਼ਾਰ ਕਰ ਰਹੇ ਸਨ । ਹੁਣ ਇੰਝ ਭਾਸਿਆ ਕਿ ਉਨ੍ਹਾਂ ਦੀ ਰੂਹਾਨੀ ਵਿਰਾਸਤ ਦਾ ਸੱਚਾ ਵਾਰਿਸ ਆ ਗਿਆ ਹੈ । ਉਨ੍ਹਾਂ ਦੇ ਇਕ ਲਾਡਲੇ ਪੁੱਤਰ ਦਾ ਨਾਂ ਵੀ ਨਿਜ਼ਾਮੁੱਦੀਨ ਸੀ । ਪਰ ਦੋਹਾਂ ਦੇ ਅੰਤਰ ਦਾ ਅਹਿਸਾਸ ਇਸ ਤਰ੍ਹਾਂ ਉਨ੍ਹਾਂ ਦੀ ਜ਼ਬਾਨ ਤੇ ਆ ਗਿਆ, "ਇਹ (ਬੇਟਾ) ਨਾਨੀ ਹੈ ਅਤੇ ਉਹ (ਮਹਿਬੂਬ-ਇ-ਅਲਾਹੀ) ਜਾਨੀ ।

ਸ਼ੇਖ ਨਿਜ਼ਾਮੁੱਦੀਨ ਨੂੰ ਸਿਲਸਿਲੇ ਵਿਚ ਦਾਖਿਲ ਕਰਨ ਉਪਰੰਤ ਬਾਬਾ ਸਾਹਿਬ ਕੁਲ ਤਿੰਨ ਸਾਲ ਜਿੰਦਾ ਰਹੇ । ਸ਼ੇਖ ਨਿਜ਼ਾਮੁੱਦੀਨ ਹਰ ਸਾਲ ਉਨ੍ਹਾਂ ਦੀ ਸੇਵਾ ਵਿਚ ਹਾਜ਼ਿਰ ਹੁੰਦੇ ਸਨ । ਇਸ ਤਰ੍ਹਾਂ ਕੁਲ ਤਿੰਨ ਵਾਰ ਹਾਜ਼ਰੀ ਨਸੀਬ ਹੋਈ ਅਤੇ ਇਸ ਅਰਸੇ ਵਿਚ ਬਾਬਾ ਸਾਹਿਬ ਦਾ ਪੂਰਾ ਸਿਖਿਆ ਪ੍ਰਬੰਧ ਦਾ ਸਿਲਸਿਲਾ ਅਤੇ ਆਦਰਸ਼ ਤੇ ਸੰਚਾਲਨ ਪੂਰੀ ਤਰ੍ਹਾਂ ਪ੍ਰਾਪਤ ਕਰ ਲਿਆ । ਬਾਬਾ ਸਾਹਿਬ ਦੇ ਵਿਸ਼ਾਲ ਤੋਂ ਉਪਰੰਤ ੬ ਜਾਂ ੭ ਵਾਰ ਉਹ ਅਜੋਧਨ ਗਏ ।

ਤਿੰਨ ਮੁਲਾਕਾਤਾਂ ਵਿਚ ਕਿਸ ਤਰ੍ਹਾਂ ਬਾਬਾ ਸਾਹਿਬ ਨੇ ਆਪਣੇ ਪਿਆਰੇ ਮੁਰੀਦ ਨੂੰ ਸੰਪੂਰਨ ਕਰਕੇ ਉਨ੍ਹਾਂ ਨੂੰ ਆਦੇਸ਼ ਦੇ ਦਰਜੇ ਤੇ ਪਹੁੰਚਾ ਦਿੱਤਾ, ਇਸ ਦਾ ਕੁਝ ਅਨੁਮਾਨ ਉਨ੍ਹਾਂ ਘਟਨਾਵਾਂ ਤੋਂ ਲਗਾਇਆ ਜਾ ਸਕਦਾ ਹੈ ਜੋ ਸ਼ੇਖ ਆਪ ਨੇ ਵੱਖ ਵੱਖ ਸਮੇਂ ਵਿਚ ਆਪਣੀਆਂ ਮਜਲਸਾਂ ਵਿਚ ਬਿਆਨ ਕੀਤੀਆਂ :

(੧) ਬਾਬਾ ਸਾਹਿਬ ਨੇ ਸ਼ੇਖ ਨਿਜ਼ਾਮੁੱਦੀਨ ਨੂੰ ੬ ਸੀ-ਪਾਰੇ ਕੁਰਆਨ ਮਜੀਦ ਦੇ, ਤਮਹੀਦਾਤ ਅਬੂ ਸ਼ਕੂਰ ਸਾਲਮੀ (ਪੂਰਾ) ਅਤੇ ਅਵਾਰ-ਇ-ਫ਼ੁਲ ਮੁਆਰਫ਼ ਦੇ ੬ ਭਾਗ ਪੜ੍ਹਾਏ । ਕੁਰਆਨ ਪਾਕ ਦੀ ਤਾਲੀਮ ਉਸ ਸੋਚ ਦੀਆਂ ਗਹਿਰਾਈਆਂ ਤੱਕ ਪੁੱਜਣ ਲਈ ਜ਼ਰੂਰੀ ਸੀ ਜਿਸ ਦੀ ਮਾਰਫ਼ਤ ਇਸਲਾਮ ਦੀ ਰੂਹ ਤੱਕ ਪਹੁੰਚ ਸੰਭਵ ਸੀ । ਤਮਹੀਦਾਤ ਵਿਚ ਹਕਾਇਦ ਦੀ ਬਹਿਸ ਇਸ ਅੰਦਾਜ਼ ਵਿਚ ਕੀਤੀ ਗਈ ਹੈ ਉਹ ਆਪਣੀ ਜਗ੍ਹਾ ਵਿਸ਼ੇਸ਼ ਸੀ ਅਤੇ ਇਸ ਦੀ ਮਾਰਫ਼ਤ 'ਫ਼ਿਕਾ' ਦੇ ਮਸਲਿਆਂ ਤੋਂ ਪੂਰੀ ਤਰ੍ਹਾਂ ਜਾਣਕਾਰ ਹੋਣਾ ਲੋੜੀਂਦਾ ਸੀ । ਅਵਾਰ-ਇ-ਫੁਲ ਮੁਆਰਫ਼ ਇਕ ਸੰਪੂਰਨ ਕਰਮ-ਵਿਧਾਨ ਸੀ ਜਿਸ ਵਿਚ ਖ਼ਾਨਗਾਹੀ ਪ੍ਰਬੰਧ, ਅਮਲੀ ਸਿਖਿਆ ਅਤੇ ਜਥੇਬੰਦੀ ਦਾ ਪੂਰਾ ਵੇਰਵਾ ਦਰਜ ਹੈ । ਇਹ ਉਹ ਸੰਖੇਪ ਪਰ ਪੂਰਨ ਪਾਠ-ਪੁਸਤਕ ਸੀ ਜਿਸ ਦੇ ਰਾਹੀਂ ਸ਼ੇਖ ਨਿਜ਼ਾਮੁੱਦੀਨ ਨੂੰ ਆਣ ਵਾਲੀਆਂ ਜਿੰਮੇਵਾਰੀਆਂ ਦੇ ਲਈ ਤਿਆਰ ਕੀਤਾ ਗਿਆ ।

(੨) ਅਜੋਧਨ ਵਿਚ ਇਕ ਦਿਨ ਸ਼ੇਖ ਨਿਜ਼ਾਮੁੱਦੀਨ ਨੂੰ ਇਕ ਪੁਰਾਣਾ ਸਾਥੀ ਸਹਿ-ਪਾਠੀ ਮਿਲ ਗਿਆ। ਉਸ ਨੇ ਸ਼ੇਖ ਨਿਜ਼ਾਮੁੱਦੀਨ ਦੇ ਕਪੜੇ ਮੈਲੇ ਅਤੇ ਫਟੇ ਹੋਏ ਵੇਖ ਕੇ ਕਿਹਾ, "ਮੌਲਾਨਾ ਨਿਜ਼ਾਮੁੱਦੀਨ ਤੇਰੀ ਇਹ ਕੀ ਹਾਲਤ ਬਣੀ ਹੋਈ ਹੈ ? ਜੇ ਤੂੰ ਸ਼ਹਿਰ ਵਿਚ ਤਾਲੀਮ ਹੀ ਦੇਂਦੇ ਰਹਿੰਦੇ ਤਾਂ ਆਪਣੇ ਸਮੇਂ ਦੇ ਵੱਡੇ ਵਿਦਵਾਨ ਬਣ ਜਾਂਦੇ ਅਤੇ ਤੇਰੇ ਹਾਲਾਤ ਚੰਗੇ ਹੁੰਦੇ।" ਇਸ ਗੁਫ਼ਤਗੂ ਦਾ ਜਦ ਬਾਬਾ ਸਾਹਿਬ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਨੇ ਹੁਕਮ ਦਿਤਾ ਕਿ ਲੰਗਰ ਤੋਂ ਖਾਣੇ ਦਾ ਇਕ ਥਾਲ ਲੈ ਕੇ ਸਿਰ ਤੇ ਰੱਖੋ ਅਤੇ ਉਸ ਸਾਥੀ ਨੂੰ ਦੇ ਆ ਅਤੇ ਇਹ ਸ਼ੇਅਰ ਸਵੇਰੇ ਦੀ ਗੱਲ ਦੇ ਜਵਾਬ ਵਿਚ ਕਹਿ ਦਿਓ :

ਨਾ ਹਮਰਹੀ ਤੋ ਮਹਾ ਰਾਹ ਖ਼ਵੇਜ਼ ਗੀਰਦ ਬਰੋਂਦ
ਤਹਾ ਸਆਦਤ ਬਾ ਮਹਾ ਨਗੋਂ ਸਾਰੀ
(ਤੂੰ ਮੇਰਾ ਹਮਸਫ਼ਰ ਨਹੀਂ ਹੋ ਸਕਦਾ, ਆਪਣਾ ਰਾਹ ਲੈ ਅਤੇ ਚਲਾ ਜਾ, ਸਾਰੀ ਵਡਿਆਈ ਤੇਰੇ ਹਿੱਸੇ ਵਿਚ ਆਏ ਅਤੇ ਆਜਜ਼ੀ ਮੇਰੀ ਕਿਸਮਤ ਵਿਚ )

ਇਸ ਵਿਚ ਰਮਜ਼ ਇਹ ਸੀ ਕਿ ਸ਼ੇਖ ਨਿਜ਼ਾਮੁੱਦੀਨ ਤੇ ਇਹ ਹਕੀਕਤ ਖੁਲ੍ਹ ਜਾਏ ਕਿ ਜਿਹੜਾ ਰਸਤਾ ਉਨ੍ਹਾਂ ਨੇ ਅਪਣਾਇਆ ਹੈ ਉਸ ਦੇ ਤਕਾਜ਼ੇ ਹੋਰ ਹਨ ਅਤੇ ਜੋ ਲੋਕ ਦੁਨੀਆਵੀ ਸ਼ਾਨ ਦੇ ਚਾਹਵਾਨ ਹੁੰਦੇ ਹਨ ਉਨ੍ਹਾਂ ਦੀ ਰਾਹ ਅਲੱਗ ਹੋ ਜਾਂਦੀ ਹੈ ।

(੩) ਇਕ ਦਿਨ ਬਾਬਾ ਸਾਹਿਬ ਅਵਾਰਫ਼ ਦਾ ਸਬਕ ਦੇ ਰਹੇ ਸਨ । ਜਿਹੜਾ ਨੁਸਖ਼ਾ ਸਾਮ੍ਹਣੇ ਸੀ ਉਹ ਬੜਾ ਖ਼ਰਾਬ ਸੀ ਅਤੇ ਬਾਬਾ ਸਾਹਿਬ ਨੂੰ ਰੁਕ ਰੁਕ ਕੇ ਇਸ ਦੀ ਦਰੁਸਤੀ ਕਰਨੀ ਪੈਂਦੀ ਸੀ। ਸ਼ੇਖ ਨਿਜ਼ਾਮੁੱਦੀਨ ਦੀ ਜ਼ੁਬਾਨ ਤੋਂ ਨਿਕਲ ਗਿਆ ਕਿ ਦਿੱਲੀ ਵਿਚ ਸ਼ੇਖ ਨਜੀਬੁੱਦਦੀਨ ਮੁਤਵਕੱਲ ਦੇ ਪਾਸ ਉਨ੍ਹਾਂ ਨੇ ਇਕ ਨੁਸਖ਼ਾ ਵੇਖਿਆ ਸੀ ਜਿਹੜਾ ਸਾਫ਼ ਤੇ ਬੜੀ ਚੰਗੀ ਹਾਲਤ ਵਿਚ ਸੀ। ਇਹ ਗੱਲ ਸੁਣਦੇ ਹੀ ਬਾਬਾ ਸਾਹਿਬ ਦੇ ਚਿਹਰੇ ਤੇ ਨਾਰਾਜ਼ਗੀ ਦੇ ਚਿੰਨ ਉਭਰ ਆਏ। " ਕੀ ਇਸ ਫ਼ਕੀਰ ਵਿਚ ਠੀਕ ਕਰਨ ਦੀ ਕਾਬਲੀਅਤ ਨਹੀਂ ਹੈ ।" ਇਕ ਦੋ ਵਾਰ ਬੜੇ ਗੁੱਸੇ ਵਿਚ ਕਿਹਾ। ਸ਼ੇਖ ਨਿਜ਼ਾਮੁੱਦੀਨ ਪਹਿਲਾਂ ਤਾਂ ਇਸ ਦਾ ਆਸ਼ਾ ਸਮਝਣੋਂ ਅਸਮਰਥ ਰਹੇ। ਪਰ ਜਦ ਖਿਆਲ ਆਇਆ ਕਿ ਇਹ ਉਨ੍ਹਾਂ ਨੂੰ ਹੀ ਸੰਬੋਧਨ ਹੈ ਤਾਂ ਪਛਤਾਏ ਤੇ ਮੁਆਫ਼ੀ ਮੰਗੀ। ਬਾਬਾ ਸਾਹਿਬ ਤੇ ਇਸ ਦਾ ਕੋਈ ਅਸਰ ਨਹੀਂ ਹੋਇਆ। ਸ਼ੇਖ ਨਿਜ਼ਾਮੁੱਦੀਨ ਬੜੇ ਪਰੇਸ਼ਾਨ ਸਨ ਅਤੇ ਉਦਾਸ ਹੋ ਕੇ ਬਾਹਰ ਨਿਕਲ ਗਏ, ਆਪਣੇ ਜੀਵਨ ਨੂੰ ਬੇਕਾਰ ਸਮਝਣ ਲੱਗ ਪਏ, ਇਥੋਂ ਤੱਕ ਕਿ ਆਤਮ-ਹੱਤਿਆ ਦਾ ਖਿਆਲ ਮਨ ਵਿਚ ਆਇਆ। ਜਦ ਪਰੇਸ਼ਾਨੀ ਹੱਦ ਤੋਂ ਵਧ ਗਈ ਤਾਂ ਬਾਬਾ ਸਾਹਿਬ ਦੇ ਸਪੁੱਤਰ ਸ਼ੇਖ ਸਹਾਬੁੱਦੀਨ ਨੇ ਪਿਤਾ ਨੂੰ ਰਾਜੀ ਕਰ ਲਿਆ। ਬਾਬਾ ਸਾਹਿਬ ਨੇ ਸ਼ੇਖ ਨਿਜ਼ਾਮੁੱਦੀਨ ਨੂੰ ਬੁਲਾਇਆ, ਦੋਬਾਰਾ ਬੈਅਤ ਕੀਤੀ ਅਤੇ ਫਰਮਾਇਆ 'ਪੀਰ ਸੰਵਾਰਨ ਵਾਲਿਆਂ ਦੀ ਤਰ੍ਹਾਂ ਹੁੰਦਾ ਹੈ।'

ਵੇਖਣ ਨੂੰ ਤਾਂ ਨਿੱਕੀ ਜਿਹੀ ਗੱਲ ਬਾਬਾ ਸਾਹਿਬ ਦੀ ਨਾਰਾਜ਼ਗੀ ਦਾ ਕਾਰਣ ਬਣ ਗਈ ਪਰ ਇਸ ਵਿਚ ਬੜੀ ਮਨੋ-ਵਿਗਿਆਨਕ-ਹਕੀਕਤ ਤੇ ਰਮਜ਼ ਛਪੀ ਹੋਈ ਹੈ। ਸ਼ੇਖ ਨਿਜ਼ਾਮੁੱਦੀਨ ਨੇ ਦਿੱਲੀ ਦੀਆਂ ਇਲਮੀ ਮਜਲਸਾਂ ਵਿਚ ਆਪਣੀ ਵਿਦਵਤਾ ਦਾ ਲੋਹਾ ਇਸ ਤਰ੍ਹਾਂ ਨਾਲ ਮਨਵਾਇਆ ਸੀ ਕਿ ਲੋਕ ਉਨਾਂ ਨੂੰ 'ਮਹਫ਼ਿਲ-ਸ਼ਿਕਨ' ਕਹਿਣ ਲੱਗ ਪਏ ਸਨ। ਇਸ ਲੋਕ-ਪ੍ਰਿਯਤਾ ਤੇ ਵਿਦਵਤਾ ਨੇ ਉਨ੍ਹਾਂ ਦੇ ਮਨ ਵਿਚ ਇਲਮ ਪ੍ਰਤਿ ਗਰੂਰ ਪੈਦਾ ਕਰ ਦਿਤਾ ਹੋਵੇਗਾ ਜਿਸ ਨੂੰ ਬਾਬਾ ਸਾਹਿਬ ਦੀ ਦਿਬ-ਦ੍ਰਿਸ਼ਟੀ ਨੇ ਢੂੰਡ ਲਿਆ ਅਤੇ ਇਸ ਦੀ ਦਰੁਸਤੀ ਲਈ ਇਹ

ਤਰੀਕਾ ਅਜਮਾਇਆ ।

(੪) ਬਾਬਾ ਸਾਹਿਬ ਦੇ ਜਮਾਇਤ-ਖ਼ਾਨੇ ਵਿਚ ਇਕ ਜੋਗੀ ਨਾਲ ਸ਼ੇਖ ਨਿਜ਼ਾਮੁੱਦੀਨ ਵਿਚਾਰ ਵਟਾਂਦਰਾ ਕਰ ਰਹੇ ਸਨ । ਵਿਸ਼ਾ ਇਹ ਸੀ ਕਿ ਕਈ ਬੱਚੇ ਨਾਲਾਇਕ ਪੈਦਾ ਹੁੰਦੇ ਹਨ ਜਿਸ ਦਾ ਕਾਰਣ ਇਹ ਹੈ ਕਿ ਲੋਕਾਂ ਨੂੰ ਭੋਗ ਦੇ ਸਮੇਂ ਦਾ ਪਤਾ ਨਹੀਂ । ਜੋਗੀ ਨੇ ਦੱਸਿਆ ਕਿ ਹਰ ਦਿਨ ਦੀ ਵੱਖਰੀ ਵਿਸ਼ੇਸ਼ਤਾ ਹੈ । ਸ਼ੇਖ ਨੇ ਵੱਖਰੇ ਵੱਖਰੇ ਦਿਹਾੜਿਆਂ ਦੀ ਵਿਸ਼ੇਸ਼ਤਾ ਸੁਣ ਕੇ ਯਾਦ ਕਰ ਲਈ । ਬਾਬਾ ਸਾਹਿਬ ਨੇ ਸੁਣਿਆ ਤਾਂ ਫਰਮਾਇਆ, "ਜੋ ਕੁਝ ਤੂੰ ਯਾਦ ਕਰ ਰਿਹਾ ਏਂ, ਇਹ ਤੇਰੇ ਕਿਸੇ ਕੰਮ ਨਹੀਂ ਆਏਗਾ ।"

ਹਜ਼ਰਤ ਮਹਿਬੂਬ ਅਲਾਹੀ ਨੇ ਪੀਰ ਦਾ ਮੰਨਸ਼ਾ ਸਮਝ ਲਿਆ ਅਤੇ ਸਾਰੀ ਉਮਰ ਕੰਵਾਰੇ ਰਹੇ । ਬੀਬੀ ਫ਼ਾਤਮਾ ਸਾਮ ਨੇ ਇਕ ਵਾਰ ਇਕ ਲੜਕੀ ਨਾਲ ਰਿਸ਼ਤੇ ਸੰਬੰਧੀ ਕਿਹਾ ਤਾਂ ਉਨ੍ਹਾਂ ਨੇ ਸਾਰਾ ਵੇਰਵਾ ਸੁਣਾਇਆ । ਪਰ ਸ਼ੇਖ ਨੇ ਇਸ ਮੁਆਮਲੇ ਵਿਚ ਇਸ ਤਰ੍ਹਾਂ ਆਪਣੇ ਨਫ਼ਸ ਤੇ ਕਾਬੂ ਪਾ ਲਿਆ ਸੀ ਕਿ ਉਨ੍ਹਾਂ ਦੇ ਜੀਵਨ ਵਿਚ ਕਦੇ ਕੋਈ ਸਮੱਸਿਆ ਨਜ਼ਰ ਨਹੀਂ ਆਈ । ਸ਼ੇਖ ਨਸੀਰੁੱਦੀਨ ਚਿਰਾਗ਼ ਦੇਹਲੀ ਨੂੰ ਕੁਆਰਾ ਰਹਿਣ ਲਈ ਬੜਾ ਸੰਘਰਸ਼ ਕਰਨਾ ਪਿਆ ਸੀ ਅਤੇ ਉਨ੍ਹਾਂ ਦੇ ਕਹਿਣ ਅਨੁਸਾਰ ਨਿੰਬੂ ਅਤੇ ਸੰਭਾਲੋ ਦਾ ਪਾਣੀ ਪੀਂਦੇ ਪੀਂਦੇ ਉਨ੍ਹਾਂ ਦਾ ਬੁਰਾ ਹਾਲ ਹੋ ਗਿਆ ਸੀ ।

(੫) ਇਕ ਦਿਨ ਮਹਿਬੂਬ ਅਲਾਹੀ ਨੇ ਵੇਖਿਆ ਕਿ ਬਾਬਾ ਸਾਹਿਬ ਆਪਣੀ ਕੁਟੀਆ ਵਿਚ ਨੰਗੇ ਸਿਰ ਚਾਰੇ ਪਾਸੇ ਘੁੰਮ ਰਹੇ ਹਨ । ਇਹ ਕਤਆ ਵਾਰ ਵਾਰ ਪੜ੍ਹਦੇ ਸਨ ਅਤੇ ਸਿਜਦੇ ਵਿਚ ਸਿਰ ਰੱਖ ਦੇਂਦੇ ਸਨ :

> ਖ਼ਵਾਹਮ ਕਿ ਹਮੈਸ਼ਾ ਦਰ ਵਫ਼ਾ-ਇ-ਤੋ ਜ਼ੀਯਮ
> ਖਾਕ-ਇ-ਸ਼ੂਮ-ਉ-ਜ਼ੇਰ ਪਾਏ ਤੋ ਜ਼ੀਯਮ
> ਮਕਸੂਦ-ਇ-ਮਨ ਖ਼ਸਤਾ ਜ਼ ਕੋ ਨੈਨ ਤਵੂ ਮਈ
> ਅਜ਼ ਬ੍ਹਹਰ ਤਵੂ ਮੀਰਸ ਜ਼ ਬਰਾਏ ਤੋ ਜ਼ੀਯਮ
>
> (ਮੈਂ ਚਾਹੁੰਦਾ ਹਾਂ ਕਿ ਸਦਾ ਤੇਰੀ (ਹੀ) ਮੁਹੱਬਤ ਵਿਚ ਜੀਵਾਂ, ਮਿੱਟੀ ਹੋ ਜਾਵਾਂ ਅਤੇ ਤੇਰੇ ਚਰਨਾਂ ਵਿਚ ਜੀਵਾਂ, ਇਸ ਬ੍ਰਹਿਮੰਡ ਵਿਚ ਇਸ ਨਿਮਾਣੇ ਦਾ ਆਸ਼ਾ ਤੂੰ ਹੀ ਹੈਂ । ਮੈਂ ਤੇਰੇ ਵਾਸਤੇ ਹੀ ਮਰਦਾ ਹਾਂ ਤੇਰੇ ਵਾਸਤੇ ਹੀ ਜੀਂਦਾ ਹਾਂ । )

ਮਹਿਬੂਬ ਅਲਾਹੀ ਨੇ ਮੁਰਸ਼ਦ ਦੀ ਇਸ ਹਾਲਤ ਨੂੰ ਵਿਸ਼ੇਸ਼ ਰੂਹਾਨੀ ਮਸਤੀ ਦਾ ਨਤੀਜਾ ਸਮਝਿਆ ਅਤੇ ਨਿਧੜਕ ਹੁਜਰੇ ਵਿਚ ਦਾਖਿਲ ਹੋ ਕੇ ਮਖਦੂਮ ਦੇ ਚਰਨਾਂ ਵਿਚ ਸਿਰ ਰੱਖ ਦਿਤਾ । ਫਰਮਾਇਆ : ਨਿਜ਼ਾਮ ਜੋ ਕੁਝ ਮੰਗਣਾ ਚਾਹੁੰਦਾ ਏਂ, ਮੰਗ । ਬੇਨਤੀ ਕੀਤੀ : ਦ੍ਰਿੜਤਾ ਦਾ ਚਾਹਵਾਨ ਹਾਂ । ਬਾਬਾ ਸਾਹਿਬ ਨੇ ਇਸ ਵਾਸਤੇ ਦੁਆ ਫਰਮਾਈ । ਪਿਛੋਂ ਹਜ਼ਰਤ ਮਹਿਬੂਬ ਅਲਾਹੀ ਨੂੰ ਪਰੇਸ਼ਾਨੀ ਹੋਈ ਕਿ 'ਸਮਾਅ' ਦੀ ਹਾਲਤ ਵਿਚ ਦੁਨੀਆਂ ਤੋਂ ਉਠਨ ਦੀ ਦੁਆ ਕਿਉਂ ਨਾ ਕੀਤੀ ।

ਇਹ ਗੱਲਾਂ ਨਾ ਕੇਵਲ ਹਜ਼ਰਤ ਮਹਿਬੂਬ ਅਲਾਹੀ ਦੀ ਦਿਮਾਗ਼ੀ ਤਰਬੀਅਤ ਨੂੰ ਸਮਝਣ ਵਿਚ ਸਹਾਈ ਹੁੰਦੀਆਂ ਹਨ ਬਲਕਿ ਇਨ੍ਹਾਂ ਤੋਂ ਬਾਬਾ ਸਾਹਿਬ ਦੀ ਤਾਲੀਮ ਤੇ ਤਰਬੀਅਤ ਦੇ ਢੰਗ ਤੇ ਵੀ ਚਾਨਣਾ ਪੈਂਦਾ ਹੈ ।

**ਅਜੋਧਨ ਵਿਚ ਫ਼ਕਰ ਤੇ ਫ਼ਾਕਾ ਦਾ ਵਾਤਾਵਰਣ**

ਬਾਬਾ ਫ਼ਰੀਦ ਤੇ ਆਖਰੀ ਜ਼ਮਾਨੇ ਵਿਚ ਜਮਾਇਤਖ਼ਾਨਾ ਵਿਚ ਫ਼ਕਰ ਤੇ ਫ਼ਾਕੇ ਦਾ ਵਾਤਾਵਰਣ ਰਹਿੰਦਾ ਸੀ। ਚੜ੍ਹਾਵੇ ਦੇ ਨਜ਼ਰਾਨੇ ਦੇ ਦਰਵਾਜੇ ਤਕਰੀਬਨ ਬੰਦ ਹੋ ਚੁਕੇ ਸਨ । ਘਰ ਵਿਚ ਅਤੇ ਜਮਾਇਤਖ਼ਾਨਾ ਵਿਚ ਇਕੋ ਜਿਹੀ ਤੰਗੀ ਅਤੇ ਫ਼ਾਕੇ ਦੀ ਹਾਲਤ ਰਹਿੰਦੀ ਸੀ। ਸ਼ੇਖ ਨਿਜ਼ਾਮੁੱਦੀਨ ਔਲੀਆ ਫਰਮਾਇਆ ਕਰਦੇ ਸਨ ਕਿ ਜਿਸ ਦਿਨ ਡੇਲੇ ਅਤੇ ਪੀਲੂ ਦੀ ਇਕ ਰਕਾਬੀ ਖਾਣ ਨੂੰ ਮਿਲ ਜਾਂਦੀ, ਉਹ ਜਮਾਇਤਖ਼ਾਨਾ ਵਿਚ ਈਦ ਦਾ ਦਿਨ ਹੁੰਦਾ ਸੀ ।

ਇਕ ਵਾਰੀ ਮਹਿਬੂਬ ਅਲਾਹੀ ਨੇ ਦਿੱਲੀ ਵਾਪਸੀ ਦੀ ਇਜਾਜ਼ਤ ਮੰਗੀ ਤਾਂ ਬਾਬਾ ਸਾਹਿਬ ਨੇ ਇਕ ਗ਼ਯਾਸੀ ਪ੍ਰਦਾਨ ਕੀਤੀ, ਪਰ ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਹੁਣ ਸ਼ੇਖ ਦੇ ਘਰ ਵਿਚ ਖਾਣ ਲਈ ਕੁਝ ਨਹੀਂ ਹੈ ਤਾਂ ਉਹ ਗ਼ਯਾਸੀ ਲਿਆ ਕੇ ਸ਼ੇਖ ਦੇ ਕਦਮਾਂ ਵਿਚ ਰੱਖ ਦਿਤੀ ।

ਸ਼ੇਖ ਨਿਜ਼ਾਮੁੱਦੀਨ ਜਦ ਬਾਬਾ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ ਸਨ ਤਾਂ ਉਨ੍ਹਾਂ ਦੀ ਮਾਲੀ ਹਾਲਤ ਬਹੁਤ ਖ਼ਰਾਬ ਸੀ। ਤਨ ਤੇ ਕਪੜੇ ਮੈਲੇ ਤੇ ਫਟੇ ਹੋਏ ਸਨ ਅਤੇ ਹੋਰ ਸਾਮਾਨ ਵੀ ਕੋਈ ਨਹੀਂ ਸੀ। ਸਯੀਰੁਲ ਔਲੀਆ ਦੇ ਕਰਤਾ ਦੀ ਦਾਦੀ ਬੀਰਾਣੀ ਨੇ ਇਕ ਦਿਨ ਅਰਜ਼ ਗੁਜਾਰੀ, "ਭਾਈ ਤੇਰੇ ਕਪੜੇ ਮੈਲੇ ਹੋ ਗਏ ਹਨ, ਜੇ ਤੂੰ ਉਤਾਰ ਦੇਵੇਂ ਤਾਂ ਸਾਬਣ ਆਦਿ ਨਾਲ ਧੋ ਦੇਵਾਂ ਤੇ ਟਾਕੀਆਂ ਵੀ ਲਾ ਦੇਵਾਂ ।" ਸ਼ੇਖ ਨਿਜ਼ਾਮੁੱਦੀਨ ਨੇ ਬੜੇ ਸਤਿਕਾਰ ਨਾਲ ਨਾ-ਨੁਕਰ ਕੀਤੀ ਪਰ ਬੀਬੀ ਰਾਣੀ ਨੇ ਇਕ ਨਾ ਚਲਣ ਦਿਤੀ ਅਤੇ ਆਪਣੀ ਚਾਦਰ ਦੇ ਕੇ ਕਿਹਾ ਕਿ ਜਦ ਤੱਕ ਮੈਂ ਤੁਹਾਡੇ ਕਪੜੇ ਤਿਆਰ ਨਾ ਕਰ ਲਵਾਂ ਇਸ ਨੂੰ ਲਈ ਰੱਖੋ। ਸ਼ੇਖ ਇਕ ਪੁਸਤਕ ਲੈ ਕੇ ਕੋਨੇ ਵਿਚ ਬੈਠ ਗਏ । ਬੀਬੀ ਰਾਣੀ ਨੇ ਕਪੜੇ ਧੋਏ ਅਤੇ ਸੈਯਦ ਮਹਿਮੂਦ ਕਿਰਮਾਨੀ ਦੀ ਪਗੜੀ ਵਿਚੋਂ ਥੋੜ੍ਹਾ ਜਿਹਾ ਕਪੜਾ ਪਾੜ ਕੇ ਉਨ੍ਹਾਂ ਵਿਚ ਥਿਗੜੀਆਂ ਲਾ ਦਿੱਤੀਆਂ ।

ਇਹ ਸੀ ਗਰੀਬੀ ਤੇ ਭੁੱਖ ਦਾ ਉਹ ਵਾਤਾਵਰਣ ਜਿਸ ਵਿਚ ਹਿੰਦੁਸਤਾਨ ਦੇ ਇਕ ਮਹਾਨ ਸੂਫ਼ੀ ਬਜ਼ੁਰਗ ਨੇ ਆਪਣੇ ਰੂਹਾਨੀ ਵਿਅਕਤਿੱਤਵ ਦਾ ਚਿਹਰਾ-ਮੁਹਰਾ ਸੰਵਾਰਿਆ ਸੀ ਅਤੇ ਜਿੱਥੇ ਇਨ੍ਹਾਂ ਨੂੰ ਗ਼ਰੀਬਾਂ ਦਾ ਸਹਾਰਾ ਬਣ ਜਾਣ ਦਾ ਸਬਕ ਮਿਲਿਆ ਸੀ ।

**ਬਾਬਾ ਸਾਹਿਬ ਦੀ ਸਿੱਖਿਆ ਦੇ ਕੁਝ ਮੂਲ ਅਸੂਲ**

ਬਾਬਾ ਸਾਹਿਬ ਨੇ ਜਿਨ੍ਹਾਂ ਅਸੂਲਾਂ ਤੇ ਆਪਣੇ ਨੌਜਵਾਨ ਮੁਰੀਦ ਨੂੰ ਸੰਵਾਰਿਆ ਅਤੇ ਜਿਨ੍ਹਾਂ ਤੇ ਅਮਲ ਕਰਨ ਲਈ ਉਹ ਹਮੇਸ਼ਾਂ ਕਹਿੰਦੇ ਰਹਿੰਦੇ ਸਨ, ਸੰਖੇਪ ਵਿਚ ਇਸ ਤਰ੍ਹਾਂ ਹਨ :

੧) ਸਦਾਚਾਰਕ ਸਿਖਿਆ : ਹੱਕਾਂ ਵਾਲਿਆਂ ਦੇ ਹੱਕ ਅਦਾ ਕਰਨ ਵਿਚ ਤਰੁਟੀ ਨਹੀਂ ਹੋਣੀ ਚਾਹੀਦੀ। ਦੁਸ਼ਮਨਾਂ ਨੂੰ ਮਨਾਣਾ ਚਾਹੀਦਾ ਹੈ। ਦਿਲ ਦਾ ਜ਼ੰਗ ਦੂਰ ਕਰਨਾ ਲੋੜੀਦਾ ਹੈ। ਨਬੀ ਕਰੀਮ ਦੀ ਹਦੀਸ ਹੈ ਕਿ ਲੋਹੇ ਦੀ ਤਰ੍ਹਾਂ ਦਿਲ ਨੂੰ ਵੀ ਜ਼ੰਗ ਲੱਗ ਜਾਂਦਾ ਹੈ। ਕੁਰਆਨ ਦੀ ਤਲਾਵਤ ਅਤੇ ਮੌਤ ਦੀ ਯਾਦ ਨਾਲ ਦਿਲ ਦੀ ਸਫ਼ਾਈ ਹੋ ਸਕਦੀ ਹੈ। ਹਰ ਕਿਸਮ ਦੇ ਦਰਵੇਸ਼ਾਂ ਨੂੰ ਆਪਣੇ ਪਾਸ ਆਣ ਦਿਉ। ਹਰ ਇਕ ਨਾਲ ਸੁਹਿਰਦਤਾ ਤੇ ਹਮਦਰਦੀ ਨਾਲ ਵਰਤਾਉ ਕਰੋ । ਜਿਸ ਮਨੁੱਖ ਦਾ ਦਿਲ ਵੈਰ ਵਿਰੋਧ ਤੇ ਨਫ਼ਰਤ ਤੋਂ ਸ਼ੁਧ ਨਹੀਂ ਉਹ ਸੱਚੇ ਰਾਹ ਦਾ ਰਾਹੀ ਨਹੀਂ ਬਣ ਸਕਦਾ ।

ਇਸੀ ਸਿਖਿਆ ਦਾ ਪ੍ਰਭਾਵ ਸੀ ਕਿ ਜਦ ਸ਼ੇਖ ਨਿਜ਼ਾਮੁੱਦੀਨ ਅਜੋਧਨ ਤੋਂ ਦਿੱਲੀ ਵਾਪਿਸ ਆਏ ਤਾਂ ਇਕ ਬਜਾਜ ਦਾ ਕਰਜ਼ਾ ਅਦਾ ਕੀਤਾ ਅਤੇ ਕਿਤਾਬ ਦੀ ਕੀਮਤ ਦੇਣ ਦਾ ਵਾਇਦਾ ਕੀਤਾ, ਪਰ ਬਜਾਜ ਨੇ ਥੋੜ੍ਹੀ ਰਕਮ ਲੈ ਕੇ ਬਾਕੀ ਮੁਆਫ਼ ਕਰ ਦਿੱਤੀ ਅਤੇ ਕਿਤਾਬ ਦੇ ਮਾਲਿਕ ਨੇ ਆਪਣੀ ਸਾਰੀ ਰਕਮ ਮੁਆਫ਼ ਕਰ ਦਿੱਤੀ ।

੨) ਰੂਹਾਨੀ ਸਿਖਿਆ : ਸੰਘਰਸ਼ ਬਿਨਾਂ ਆਤਮਿਕ ਉਨਤੀ ਸੰਭਵ ਨਹੀਂ । ਇਨਸਾਨ ਨੂੰ ਕਦੀ ਬੇਕਾਰ ਨਹੀ ਬੈਠਣਾ ਚਾਹੀਦਾ । ਰੋਜ਼ਾ ਬੜੀ ਪ੍ਰਭਾਵੀ ਭਗਤੀ ਹੈ । ਨਿਜ਼ਾਮ, ਨਵਾਫ਼ਿਲ ਆਦਿ ਅੱਧਾ ਰਾਹ ਹੈ ਅਤੇ ਰੋਜ਼ਾ ਰੱਖਣਾ ਦੂਜਾ ਅੱਧਾ । ਤਹਿਜੱਦ ਦੀ ਨਿਮਾਜ਼ ਪ੍ਰਭਾਵੀ ਹੈ । ਅੱਲ੍ਹਾ ਪ੍ਰਤਿ ਸੁਖ ਸਮੇਂ ਦਰਦਮੰਦੀ ਅਤੇ ਦਿਲ ਦੇ ਖੇੜੇ ਦੀ ਪ੍ਰਾਰਥਨਾ ਕਰਨੀ ਲੋੜੀਂਦੀ ਹੈ । ਜਿਸ ਅੱਖ ਵਿਚ ਅੱਥਰੂ ਅਤੇ ਦਿਲ ਵਿਚ ਦਰਦ ਨਹੀਂ ਉਹ ਅੱਲ੍ਹਾ ਦੇ ਪਿਆਰ ਦਾ ਸੁਆਦ ਨਹੀਂ ਲੈ ਸਕਦਾ । ਸੂਰਾ-ਇ-ਯੂਸਫ਼ ਪੜ੍ਹਨ ਨਾਲ ਕੁਰਆਨ ਕੰਠ ਕਰਨ ਦੀ ਬਰਕਤ ਨਸੀਬ ਹੁੰਦੀ ਹੈ । ਬਿਮਾਰੀ ਤੇ ਤੰਦਰੁਸਤੀ ਵਾਸਤੇ ਕਬਰਿਸਤਾਨ ਵਿਚ ਦੁਆ ਪ੍ਰਭਾਵੀ ਹੈ ।

੩) ਪ੍ਰਬੰਧਕੀ ਨਸੀਅਤਾਂ : ਖਿਲਾਫ਼ਤ ਉਸ ਸ਼ਖਸ਼ ਨੂੰ ਦੇਣੀ ਠੀਕ ਹੈ ਜਿਹੜਾ ਇਲਮ, ਅਕਲ, ਅਤੇ ਇਸ਼ਕ ਤਿੰਨਾਂ ਦਾ ਸਾਧਕ ਹੋਵੇ । ਖਿਲਾਫ਼ਤ ਨਾਮਿਆਂ ਤੇ ਲਿਖਣ ਵਾਲਿਆਂ ਦੇ ਦਸਤਖ਼ੱਤ ਹੋਣੇ ਚਾਹੀਦੇ ਹਨ, ਤਾਂ ਜੋ ਖੁਦਗਰਜ਼ ਲੋਕ ਬਨਾਉਟੀ ਬਣਾ ਕੇ ਅਵਾਮ ਨੂੰ ਧੋਖਾ ਨਾ ਦੇ ਸਕਣ । ਖਿਲਾਫ਼ਤ ਅਸਲ ਵਿਚ ਉਹ ਹੈ ਜਿਹੜੀ ਰੂਹਾਨੀ ਇਸ਼ਾਰੇ ਤੇ ਦਿੱਤੀ ਜਾਵੇ । ਬਾਦਸ਼ਾਹਾਂ ਤੇ ਅਮੀਰਾਂ ਤੋਂ ਦੂਰ ਰਹਿਣਾ ਰੂਹਾਨੀ ਬਰਕਤ ਲਈ ਜ਼ਰੂਰੀ ਹੈ । ਜਿਹੜਾ ਆਦਮੀ ਅਮੀਰਾਂ ਅਤੇ ਸ਼ਹਿਜ਼ਾਦਿਆਂ ਨਾਲ ਸੰਬੰਧ ਬਣਾਈ ਰੱਖਦਾ ਹੈ ਉਸ ਦਾ ਅੰਤ ਖ਼ਰਾਬ ਹੋ ਜਾਂਦਾ ਹੈ ।

**ਬਾਬਾ ਸਾਹਿਬ ਦੀ ਸੇਵਾ ਵਿਚ ਅੰਤਮ ਹਾਜ਼ਰੀ**

ਰਮਜ਼ਾਨ ੬੬੯ ਹਿ: ਵਿਚ ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਆਪਣੇ ਸ਼ੇਖ ਦੀ ਸੇਵਾ ਵਿਚ ਅੰਤਮ ਹਾਜ਼ਰੀ ਹੋਈ ਅਤੇ ਇਸ ਅਵਸਰ ਤੇ ਮੁਰਸ਼ਦ ਨੇ ਆਪਣੀਆਂ ਰੂਹਾਨੀ ਜ਼ਿੰਮੇਦਾਰੀਆਂ ਉਨ੍ਹਾਂ ਨੂੰ ਪ੍ਰਦਾਨ ਕਰਕੇ ਸ਼ਾਨਦਾਰ ਭਵਿੱਖ ਦਾ ਇਸ਼ਾਰਾ ਦਿਤਾ । ਇਕ ਦਿਨ ਸਦਿਆ ਅਤੇ ਫਰਮਾ-ਇਆ, "ਤੈਨੂੰ ਇਕ ਦੁਆ ਦੱਸੀ ਸੀ, ਤੂੰ ਯਾਦ ਕਰ ਲਈ ਹੈ ?" ਉਹ ਦੁਆ ਇਹ ਸੀ :

"ਐ ! ਜੀਵਾਂ ਤੇ ਹਮੇਸ਼ਾਂ ਰਹਿਮ ਤੇ ਮਿਹਰਬਾਨੀਆਂ ਦੀ ਬਾਰਿਸ਼ ਕਰਨ ਵਾਲੇ । ਐ ! ਬਖ਼ਸ਼ੱਸ਼ਾਂ ਅਤੇ ਬਰਕਤਾਂ ਨੂੰ ਬਖ਼ਸ਼ਣ ਵਾਲੇ । ਐ, ਬਜ਼ੁਰਗ ਤੇ ਵੱਡੀਆਂ ਬਖ਼ਸ਼ਸ਼ਾਂ ਦੇ ਮਾਲਿਕ । ਐ, ਬਲਾ ਤੇ ਆਫਤਾਂ ਨੂੰ ਟਾਲ੍ਹਣ ਵਾਲੇ । ਮੁਹੰਮਦ ਤੇ ਉਨ੍ਹਾਂ ਦੀ ਨੇਕ ਔਲਾਦ ਤੇ ਰਹਿਮਤ ਕਰ ਅਤੇ ਸਾਨੂੰ ਸਵੇਰੇ ਸ਼ਾਮ ਬਖਸ਼ਿਸ਼ ਦੀ ਖਿਲਅਤ ਪ੍ਰਦਾਨ ਕਰ । ਖ਼ੁਦਾਵੰਦ ! ਸਾਨੂੰ ਇਸਲਾਮ ਦੀ ਹਾਲਤ ਵਿਚ ਮੌਤ ਦੇ, ਅਤੇ ਨੇਕ ਬਖ਼ਤਾਂ ਵਿਚ ਸ਼ਾਮਲ ਕਰ ਅਤੇ ਸਾਰੇ ਨਬੀਆਂ, ਪੈਗੰਬਰਾਂ ਅਤੇ ਨੇੜੇ ਦੇ ਫਰਿਸ਼ਤਿਆਂ ਤੇ ਰਹਿਮਤ ਫਰਮਾ ਅਤੇ ਐ ਵੱਡੇ ਰਹਿਮ ਕਰਣ ਵਾਲਿਆ ਆਪਣੀ ਰਹਿਮਤ ਦੇ ਨਾਲ ਇਨ੍ਹਾਂ ਤੇ ਵੀ ਬਹੁਤ ਬਹੁਤ ਸਲਾਮ ਭੇਜ ।"

ਬਾਬਾ ਸਾਹਿਬ ਨੇ ਇਹ ਖੋਜ ਕਰਨ ਉਪਰੰਤ ਕਿ ਦੁਆ ਉਨ੍ਹਾਂ ਨੇ ਯਾਦ ਕਰ ਲਈ ਹੈ, ਮੌਲਾਨਾ ਬਦਰੁਦੀਨ ਅਸਹਾਕ ਤੋਂ ਲਿਖਵਾ ਕੇ ਖਿਲਾਫਤ ਨਾਮਾ ਪ੍ਰਦਾਨ ਕੀਤਾ ਅਤੇ ਹਾਨਸੀ

ਵਿਚ ਸ਼ੇਖ ਜਮਾਲੁੱਦੀਨ ਹਾਨਸਵੀ ਨੂੰ ਅਤੇ ਦਿੱਲੀ ਦੇ ਚੁਣੇ ਹੋਏ ਕਾਜ਼ੀਆਂ ਨੂੰ ਦਿਖਾਉਣ ਲਈ ਹੁਕਮ ਫਰਮਾਇਆ । ਇਸ ਖ਼ਿਲਾਫਤਨਾਮੇ ਵਿਚ ਸ਼ੇਖ ਨਿਜ਼ਾਮੁੱਦੀਨ ਨੂੰ ਬੜੀ ਮੁਹੱਬਤ ਨਾਲ "ਫਰਜ਼ੰਦ -ਇ-ਰਸ਼ੀਦ ਅਮਾਮ ਪਾਕ-ਇ-ਦੀਨ, ਪਾਕ ਰਾਏ, ਦਾਨਿਸ਼ਮੰਦ ਬਰਗਜ਼ੀਦਾ" ਕਿਹਾ ਗਿਆ ਹੈ ਅਤੇ ਇਸ ਹਦੀਸ ਤੇ ਅੰਤ ਕੀਤਾ ਗਿਆ ਹੈ :

> " ਤੂੰ ਦੁਨੀਆਂ ਵਿਚ ਮੁਸਾਫ਼ਰ ਜਾਂ ਪਾਂਧੀ ਦੀ ਤਰ੍ਹਾਂ ਰਹਿ ਅਤੇ ਆਪਣੇ ਨਫ਼ਸ ਨੂੰ ਮੁਰਦਿਆਂ ਵਿਚ ਸ਼ੁਮਾਰ ਕਰ ।"

ਇਹ ਖ਼ਿਲਾਫ਼ਤਨਾਮਾ ੨੫ ਰਮਜ਼ਾਨੁਲ ਮੁਬਾਰਕ ੬੬੯ ਹਿ: ਨੂੰ ਪ੍ਰਦਾਨ ਕੀਤਾ ਗਿਆ । ਜੁਮੇ ਦੀ ਨਮਾਜ਼ ਤੋਂ ਬਾਅਦ ਸ਼ੇਖ਼ ਫ਼ਰੀਦ ਨੂੰ ਆਪਣਾ ਥੁਕ ਉਨ੍ਹਾਂ ਦੇ ਮੂੰਹ ਨੂੰ ਲਗਾਇਆ ਅਤੇ ਕਲਾਮ ਨੂੰ ਕੰਠ ਕਰਨ ਦੀ ਤਾਕੀਦ ਕੀਤੀ । ਇਸ ਤੋਂ ਉਪਰੰਤ ਉਨ੍ਹਾਂ ਦੇ ਉਹ ਰੂਹਾਨੀ ਜਜ਼ਬਾਤ ਹਰਕਤ ਵਿਚ ਆਏ ਜਿਨ੍ਹਾਂ ਦੇ ਆਧਾਰ ਤੇ ਉਨ੍ਹਾਂ ਨੇ ਆਪਣੇ ਸਭ ਤੋਂ ਘੱਟ ਉਮਰ ਵਾਲੇ ਚੇਲੇ ਅਤੇ ਖ਼ਲੀਫ਼ੇ ਦੀ ਤਰਬੀਅਤ ਕੀਤੀ ਸੀ । ਆਵਾਜ਼ ਦਿੱਤੀ, "ਨਿਜ਼ਾਮ !" ਅਰਜ਼ ਕੀਤੀ, "ਹਾਜ਼ਿਰ ਹਾਂ ।" ਫਰਮਾਇਆ :

> "ਕਜ਼ਾ ਤੇ ਕਦਰ ਨੇ ਤੈਨੂੰ ਦੀਨ ਤੇ ਦੁਨੀਆਂ ਦਾ ਮਾਲਿਕ ਬਣਾ ਦਿਤਾ ਹੈ, ਜਾ ਅਤੇ ਹਿੰਦ ਦੇਸ਼ ਤੇ ਕਬਜ਼ਾ ਕਰ ।" ਕੁਝ ਦਿਨ ਪਹਿਲਾਂ ਉਨ੍ਹਾਂ ਵਾਸਤੇ ਦੁਆ ਕਰ ਚੁਕੇ ਸਨ "ਪਰਮਾਤਮਾ ਤੈਨੂੰ ਦੋਹਾਂ ਜਹਾਨਾਂ ਵਿਚ ਨੇਕ-ਬਖ਼ਤ ਕਰੇ ... ਤੂੰ ਅਜਿਹਾ ਦਰੱਖਤ ਬਣੇ ਜਿਸ ਦੀ ਛਾਂ ਵਿਚ ਸਾਰੀ ਖ਼ਲਕਤ ਆਰਾਮ ਤੇ ਸੁਖ ਨਾਲ ਰਵੇ ।"

ਸ਼ੇਖ ਨਿਜ਼ਾਮੁੱਦੀਨ ਜਦ ਅਜੋਧਨ ਤੋਂ ਦਿੱਲੀ ਗਏ ਤਾਂ ਹਾਨਸੀ ਵਿਚ ਸ਼ੇਖ ਜਲਾਲੁੱਦੀਨ ਨੂੰ ਖ਼ਿਲਾਫ਼ਤਨਾਮਾ ਵਿਖਾਇਆ । ਉਨ੍ਹਾਂ ਨੇ ਫਰਮਾਇਆ :

> 'ਖ਼ੁਦਾ-ਇ-ਜਹਾਂ ਰਾ ਹਜ਼ਾਰਾਂ ਸਪਾਸ
> ਕਿ ਗੌਹਰ ਸਪੁਰਦਾ ਬਹ ਗੌਹਰ ਸ਼ਨਾਸ
> (ਪਰਮਾਤਮਾ ਦਾ ਹਜ਼ਾਰ ਵਾਰ ਸ਼ੁਕਰ, ਕਿ ਉਸ ਨੇ ਮੋਤੀ ਉਸ ਨੂੰ ਦਿਤਾ ਜੋ ਉਸ ਦੀ ਕਦਰ ਜਾਣਦਾ ਹੈ । )

**ਬਾਬਾ ਸਾਹਿਬ ਦਾ ਵਿਸ਼ਾਲ**

ਸ਼ੇਖ ਨਿਜ਼ਾਮੁੱਦੀਨ ਦੀ ਅਜੋਧਨ ਤੋਂ ਵਾਪਸੀ ਉਪਰੰਤ ਉਹ ਦਰਵੇਸ਼ ਖ਼ੁਦਾ ਮਸਤ ਜਿਸ ਦੀ ਬਰਕਤ ਭਰੇ ਟਿਕਾਣੇ ਤੋਂ ਮੁੱਦਤਾਂ ਬਧੀ ਮਆਰਫ਼ਤ ਦੇ ਪਿਆਸੇ ਇਕੱਠੇ ਹੁੰਦੇ ਰਹੇ ਸਨ ਅਤੇ ਜਿਸ ਦੇ ਫਰਮਾਨ ਦਾ ਸੂਰਜ ਬਹੁਤਿਆਂ ਨੂੰ ਪ੍ਰਕਾਸ਼ ਦੇਂਦਾ ਰਿਹਾ, ਡੁੱਬਣ ਲੱਗਾ, ਦੀ ਬਿਮਾਰੀ ਨੇ ਜਿਸ ਨੂੰ ਨਿਢਾਲ ਕਰ ਦਿਤਾ ਸੀ । ਸੈਯਦ ਮੁਹੰਮਦ ਕਿਰਮਾਨੀ ਹਾਲ ਪੁੱਛਣ ਲਈ ਦਿੱਲੀ ਤੋਂ ਅਜੋਧਨ ਪਹੁੰਚੇ । ਬਾਬਾ ਸਾਹਿਬ ਹੁਜਰੇ ਵਿਚ ਇਕ ਉੱਚੀ ਚਾਰਪਾਈ ਤੇ ਆਰਾਮ ਕਰ ਰਹੇ ਸਨ । ਹੁਜਰੇ ਦੇ ਬਾਹਰ ਉਨ੍ਹਾਂ ਦੇ ਲੜਕੇ ਅਤੇ ਖ਼ਾਨਦਾਨ ਦੇ ਲੋਕ ਸਜਾਦਾ-ਨਸ਼ੀਨੀ ਬਾਰੇ ਗੌਰ ਕਰ ਰਹੇ ਸਨ । ਕਿਰਮਾਨੀ ਨੂੰ ਅੰਦਰ ਜਾਣ ਤੋਂ ਮਨ੍ਹਾ ਕੀਤਾ ਪਰ ਉਹ ਹੁਜਰੇ ਦਾ ਦਰਵਾਜ਼ਾ ਖੋਲ੍ਹ ਕੇ ਝਟ ਅੰਦਰ ਜਾ ਵੜੇ ਅਤੇ ਬਾਬਾ ਫ਼ਰੀਦ ਦੇ ਚਰਨਾਂ ਤੇ ਜਾ ਡਿੱਗੇ । ਉਨ੍ਹਾਂ ਨੇ ਅੱਖ ਖੋਲ੍ਹੀ ਅਤੇ ਪੁੱਛਿਆ "ਸੈਯਦ ਕੀ ਹਾਲ ਏ । ਇਥੇ ਕਦੋਂ ਆਏ ? " ਕਿਰਮਾਨੀ ਦੇ ਜਵਾਬ ਦੇਣ ਉਪਰੰਤ ਸ਼ੇਖ ਨਿਜ਼ਾਮੁੱਦੀਨ ਦਾ ਸਲਾਮ ਅਰਜ਼ ਕੀਤਾ । ਸ਼ੇਖ ਜੀ ਖ਼ੁਸ਼ ਹੋਏ ਤੇ ਪੁੱਛਿਆ,

''ਮੌਲਾਨਾ ਨਿਜ਼ਾਮੁੱਦੀਨ ਦਾ ਕੀ ਹਾਲ ਏ ?'' ਫਿਰ ਆਪਣਾ ਜਾਮਾ, ਮਸੱਲਾ, ਅਸਾ (ਜੋ ਅਸਲ ਵਿਚ ਉੱਤਰਾਧੀਕਾਰਤਾ ਦੀਆਂ ਨਿਸ਼ਾਨੀਆਂ ਸਨ) ਉਨ੍ਹਾਂ ਨੂੰ ਦੇਣ ਦਾ ਫ਼ੈਸਲਾ ਸੁਣਾਇਆ । ਉਹ ਗੱਲ ਭਾਵੇਂ ਬਾਬਾ ਜੀ ਦੇ ਲੜਕਿਆਂ ਨੂੰ ਚੰਗੀ ਨਹੀਂ ਲੱਗੀ ਪਰ ਬਾਬਾ ਸਾਹਿਬ ਦਾ ਇਹ ਫ਼ੈਸਲਾ ਰੂਹਾਨੀ ਸ਼ਕਤੀ ਦੇ ਸੱਚੇ ਅਨੁਭਵ ਤੇ ਆਧਾਰਿਤ ਸੀ ।

# 5. ਚਿਸ਼ਤੀਆ ਸਿਲਸਲੇ ਦੇ ਮੁੱਖੀ ਵਜੋਂ

ਸ਼ੇਖ ਨਿਜ਼ਾਮੁੱਦੀਨ ਔਲੀਆ ਜਦ ਅੰਤਮ ਵਾਰ ਬਾਬਾ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋ ਕੇ ਵਾਪਸ ਮੁੜੇ ਤਾਂ ਜ਼ਿੰਮੇਵਾਰੀਆਂ ਦਾ ਜ਼ਬਰਦਸਤ ਬੋਝ ਉਨ੍ਹਾਂ ਦੇ ਮੋਢਿਆਂ ਤੇ ਆ ਪਿਆ ਸੀ। ਉਨ੍ਹ ਨੇ ਚਿਸ਼ਤੀਆ ਸਿਲਸਲੇ ਦੇ ਪ੍ਰਚਾਰ ਤੇ ਪ੍ਰਸਾਰ ਦਾ ਕੰਮ ਵੀ ਕਰਨਾ ਸੀ ਅਤੇ ਆਪਣੇ ਮੁਰਸ਼ਦ ਹਜ਼ਰਤ ਬਾਬਾ ਸਾਹਿਬ ਦੇ ਮੁਰੀਦਾਂ, ਸੰਬੰਧਿਤ ਲੋਕਾਂ ਅਤੇ ਖਲੀਫ਼ਿਆਂ ਨੂੰ ਪਿਆਰ ਦੀ ਇਕ ਲੜੀ ਵਿਚ ਪਰੋ ਕੇ ਵੀ ਰਖਣਾ ਸੀ। ਉਨ੍ਹਾਂ ਨੇ ਜਿਸ ਤਰ੍ਹਾਂ ਆਪਣੀ ਪਹਿਲੀ ਜ਼ਿੰਮੇਵਾਰੀ ਨੂੰ ਪੂਰਾ ਕੀਤਾ ਉਸ ਦਾ ਸਬੂਤ ਉਨ੍ਹਾਂ ਦੇ ਮੁਰੀਦਾਂ ਦੀਆਂ ਉਹ ਖ਼ਾਨਗਾਵਾਂ ਹਨ ਜਿਹੜੀਆਂ ਦੇਸ਼ ਦੇ ਕੋਨੇ ਕੋਨੇ ਵਿਚ ਸਥਾਪਤ ਹੋਈਆਂ ਹਨ। ਬੰਗਾਲ ਤੋਂ ਲੈ ਕੇ ਗੁਜਰਾਤ ਤੱਕ ਅਤੇ ਦਿੱਲੀ ਤੋਂ ਲੈ ਕੇ ਦੇਵਗੀਰ ਤੱਕ ਉਨ੍ਹਾਂ ਦੇ ਖ਼ਲੀਫ਼ੇ ਫੈਲ ਗਏ ਸਨ। ਬਾਬਾ ਸਾਹਿਬ ਦੇ ਮੁਰੀਦਾਂ ਨੂੰ ਜਿਸ ਤਰ੍ਹਾਂ ਉਨ੍ਹਾਂ ਨੇ ਪਿਆਰ ਅਤੇ ਇਕਸੁਰਤਾ ਦੇ ਰਿਸ਼ਤੇ ਵਿਚ ਬੰਨੀ ਰੱਖਿਆ ਉਸ ਬਾਰੇ ਅਮੀਰ ਖ਼ੁਸਰੋ ਲਿਖਦੇ ਹਨ :

> ਸ਼ੁਦ ਸਿਲਕ ਫ਼ਕੀਰ ਅਜ਼ ਤੋ ਮੰਨਜ਼ੁਮ
> ਜ਼ਾਂਸਤ ਕਿ ਸ਼ੁਦ ਲਕਬ ਨਿਜ਼ਾਮਤ
> (ਬਾਬਾ) ਫ਼ਰੀਦ ਦੀ ਲੜੀ ਨੂੰ ਤੁਸਾਂ ਨੇ ਇਕ ਪਿਆਰ ਦੇ ਧਾਗੇ ਵਿਚ ਪਰੋ ਦਿਤਾ
> ਇਸ ਕਾਰਨ ਤੁਹਾਡਾ ਲਕਬ ਨਿਜ਼ਾਮ ਹੋਇਆ।)

ਮੁਹੰਮਦ ਗ਼ੌਸੀ ਦਾ ਬਿਆਨ ਹੈ ਕਿ ਹਜ਼ਰਤ ਮਹਿਬੂਬ ਅਲਾਹੀ ਨੇ ਸਤ ਸੌ ਖ਼ਲੀਫ਼ੇ ਵੱਖ ਵੱਖ ਸ਼ਹਿਰਾਂ ਵਿਚ ਭੇਜੇ ਸਨ। ਲਿਖਿਆ ਹੈ :

> "ਬਹੁਤ ਥੋੜੇ ਸਮੇਂ ਵਿਚ ਆਪ ਦੀ ਦਰਵੇਸ਼ੀ ਅਤੇ ਮੁਰੀਦ ਪਰਵਾਰੀ, ਅਗਵਾਈ ਤੇ ਪੱਥ-ਦਰਸ਼ੀ ਦੀ ਪ੍ਰਸਿੱਧੀ ਸਾਰੀ ਦੁਨੀਆਂ ਦੇ ਕੋਨੇ ਕੋਨੇ ਤੇ ਪੁੱਜ ਗਈ ਅਤੇ ਅਧੂਰਿਆ ਨੂੰ ਪੂਰਾ ਬਨਾਣ ਵਾਸਤੇ ਅਤੇ ਪੂਰਿਆਂ ਨੂੰ ਪੂਰਾ ਰਹਿਣ ਵਾਸਤੇ ਹਰ ਇਕ ਪਾਸੇ ਅਤੇ ਹਰ ਇਕ ਸੂਬੇ ਵਿਚ ਆਪ ਦੇ ਪ੍ਰਤਿਨਿੱਧ ਅਤੇ ਖ਼ਲੀਫ਼ਿਆਂ ਵਿਚੋਂ ਇਕ ਖ਼ਲੀਫ਼ਾ ਪੁੱਜ ਗਿਆ। (ਗੁਲਜ਼ਾਰ-ਇ-ਅਬਰਾਰ)

ਹਿੰਦ ਦੇ ਮੱਧ-ਕਾਲੀਨ ਇਤਿਹਾਸ ਵਿਚ ਹਜ਼ਰਤ ਮਹਿਬੂਬ ਅਲਾਹੀ ਦਾ ਸੱਭ ਤੋਂ ਵਿਸ਼ੇਸ਼ ਕਾਰਨਾਮਾ ਇਹ ਸੀ ਕਿ ਉਨ੍ਹਾਂ ਨੇ ਸੂਫ਼ੀਵਾਦ ਦੀ ਲਹਿਰ ਨੂੰ ਲੋਕ ਲਹਿਰ ਬਣਾ ਦਿਤਾ ਅਤੇ ਹਰ ਇਕ ਬੈਅਤ ਦੇ ਦਰਵਾਜ਼ੇ ਖੋਲ੍ਹ ਦਿਤੇ। ਜਿਹੜਾ ਆਦਮੀ ਬੈਅਤ ਲਈ ਬਿਨੈ ਕਰਦਾ ਉਨ੍ਹੇ ਖ਼ੁਸ਼ੀ ਖ਼ੁਸ਼ੀ ਮੁਰੀਦ ਕਰਦੇ ਰਹੇ। ਪ੍ਰਸਿੱਧ ਇਤਿਹਾਸਕਾਰ ਜ਼ਿਆਉਦੀਨ ਬਰਨੀ ਨੂੰ ਇਹ ਵੇਖ ਕੇ ਹੈਰਾਨੀ ਵੀ ਹੋਈ ਪਰ ਕੁਝ ਪੁੱਛਣ ਦੀ ਹਿੰਮਤ ਨਾ ਕੀਤੀ। ਫਿਰ ਸ਼ੇਖ ਨੇ ਆਪ ਫਰਮਾਇਆ

ਕਿ ਹਰ ਯੁੱਗ ਦੀਆਂ ਵਿਸ਼ੇਸ਼ਤਾਵਾਂ ਤੇ ਜ਼ਰੂਰਤਾਂ ਵੱਖ ਵੱਖ ਹੁੰਦੀਆਂ ਹਨ, ਇਸ ਅਨੁਸਾਰ ਸੂਫ਼ੀਆਂ ਨੂੰ ਕੰਮ ਕਰਨਾ ਹੁੰਦਾ ਹੈ। ਹਜ਼ਰਤ ਬਾਬਾ ਸਾਹਿਬ ਦੇ ਜ਼ਮਾਨੇ ਤੋਂ ਆਮ ਤੇ ਖ਼ਾਸ ਲੋਕਾਂ ਦੀ ਬੈਅਤ ਦਾ ਸਿਲਸਿਲਾ ਜਾਰੀ ਹੈ।

> "(ਕਿਉਂਕਿ) ਮੈਂ ਮੁਰੀਦਾਂ ਤੇ ਬੈਅਤ ਲੈਣ ਵਿਚ ਬਹੁਤੀ ਪੁੱਛ-ਪੜਤਾਲ ਨਹੀਂ ਕਰਦਾ ਇਸ ਦੇ ਕੁਝ ਕਾਰਨ ਹਨ। ਇਕ ਤਾਂ ਇਹ ਕਿ ਮੈਂ ਸੁਣਦਾ ਹਾਂ ਕਿ ਬਹੁਤ ਸਾਰੇ ਲੋਕ ਮੇਰੀ ਬੈਅਤ ਵਿਚ ਆਣ ਉਪਰੰਤ ਪਾਪਾਂ ਤੋਂ ਦੂਰ ਰਹਿੰਦੇ ਹਨ। ਨਿਮਾਜ਼ ਜਮਾਇਤ ਨਾਲ ਅਦਾ ਕਰਦੇ ਹਨ ਅਤੇ ਸਿਮਰਨ ਵਿਚ ਮਸਤ ਰਹਿੰਦੇ ਹਨ।"
>
> (ਹਜ਼ਰਤਨਾਮਾ ਬ-ਹਵਾਲਾ ਸਯੀਰੁਲ ਔਲੀਆ)

ਖ਼ਲਾਫ਼ਤ ਦੇ ਸਿਲਸਿਲੇ ਵਿਚ ਮਹਿਬੂਬ ਅਲਾਹੀ ਦੇ ਜਿਹੜੇ ਅਸੂਲ ਸਨ ਅਦੇ ਖ਼ਲੀਫ਼ਿਆਂ ਤੋਂ ਜੋ ਆਸਾਂ ਸਨ ਉਨ੍ਹਾਂ ਦ ਅਨੁਮਾਨ ਇਨ੍ਹਾਂ ਘਟਨਾਵਾਂ ਤੋਂ ਲਾਇਆ ਜਾ ਸਕਦਾ ਹੈ :

(੧) ਆਖਰੀ ਜ਼ਮਾਨੇ ਵਿਚ ਖ਼ਲਾਫ਼ਤ ਵਾਸਤੇ ਕਈ ਨਾਂ ਪੇਸ਼ ਹੋਏ ਤਾਂ ਅਖੀ ਸਰਾਜ ਦਾ ਨਾਂ ਵੇਖ ਕੇ ਫਰਮਾਇਆ – ਇਸ ਕੰਮ ਵਿਚ ਪ੍ਰਥਮ ਦਰਜਾ ਇਲਮ ਦਾ ਹੈ। ਹਜ਼ਰਤ ਮਹਿਬੂਬ ਅਲਾਹੀ ਨੇ ਖ਼ਲਾਫ਼ਤ ਦੇ ਮਾਮਲੇ ਵਿਚ ਇਹ ਅਸੂਲ ਹਮੇਸ਼ਾਂ ਸਾਹਮਣੇ ਰੱਖਿਆ ਅਤੇ ਕਿਸੀ ਬੇ-ਇਲਮ ਨੂੰ ਕਦੀ ਖ਼ਲਾਫ਼ਤ ਨਹੀਂ ਬਖਸ਼ੀ।

(੨) ਮੌਲਾਨਾ ਸ਼ਮਸੁੱਦਦੀਨ ਯੱਯਾ ਨੂੰ ਖ਼ਲਾਫ਼ਤਨਾਮਾ ਪ੍ਰਦਾਨ ਕੀਤਾ ਸੀ। ਉਸ ਦਾ ਮਜ਼ਮੂਨ ਸਯੀਰੁਲ ਔਲੀਆ ਵਿਚ ਨਕਲ ਕੀਤਾ ਗਿਆ ਹੈ।

ਇਸ ਤੋਂ ਖ਼ਲਾਫ਼ਤ ਦੇ ਆਸ਼ੇ ਤੇ ਚਾਨਣਾ ਪੈਂਦਾ ਹੈ। ਲਿਖਿਆ ਹੈ :

> "ਵਲੀ ਦੀ ਜ਼ਬਾਨ ਹੱਕ ਦੇ ਨਾਲ ਬੋਲਦੀ ਹੈ ਅਤੇ ਉਹ ਖ਼ਲਕ ਵਿਚ ਖ਼ੁਦਾ ਦਾ ਸੁਨੇਹੀ ਹੁੰਦਾ ਹੈ, ਤਾਂ ਜੋ ਖ਼ਲਕ ਨੂੰ ਵਰਗਲਾਣ ਦੇ ਅੰਧੇਰੇ ਤੋਂ ਹਦਾਇਤ ਦੇ ਪ੍ਰਕਾਸ਼ ਵੱਲ ਲੈ ਜਾਵੇ ਅਤੇ ਉਨ੍ਹਾਂ ਨੂੰ ਰੱਬ ਦੇ ਨੇੜੇ ਕਰੇ ........ਇਕੋ ਖ਼ੁਦਾ ਵੱਲ ਪੁਕਾਰਨਾ ਇਸਲਾਮੀ ਰੁਕਨਾਂ ਵਿਚੋਂ ਸੱਭ ਤੋਂ ਵੱਧੀਆ ਰੁਕਨ ਹੈ ........ਹਦੀਸ ਵਿਚ ਆਇਆ ਹੈ ਕਿ ਖ਼ੁਦਾ ਦੇ ਸੱਭ ਤੋਂ ਕਰੀਬੀ ਮਿੱਤਰ ਉਹ ਹਨ ਜਿਹੜੇ ਖ਼ੁਦਾ ਅਤੇ ਉਸ ਦੇ ਬੰਦਿਆਂ ਨੂੰ ਦੋਸਤ ਸਮਝਦੇ ਹਨ। ਬੁਰੀਆਂ ਗੱਲਾਂ ਤੋਂ ਦੂਰ ਰੱਖਣ ਅਤੇ ਚੰਗੀਆਂ ਗੱਲਾਂ ਦਾ ਆਦੇਸ਼ ਕਰਨ ਲਈ ਧਰਤੀ ਤੇ ਚਲਦੇ ਹਨ ......ਮੈਂ ਪਿਆਰੇ ਸਪੁੱਤਰ ਸ਼ਮਸੁਲ ਮਿਲਤ ਵਾ ਦੀਨ ਮੁਹੰਮਦ ਬਿਨ ਯੱਯਾ ਨੂੰ ਆਗਿਆ ਦਿੱਤੀ ਤੇ ਰੁਖ਼ਸਤ ਕੀਤਾ ਜਦ ਮੈਂ ਤਜ਼ਰਬਾ ਕਰ ਲਿਆ ਕਿ ਉਹ ਜਨਾਬ ਸੈਯਦ-ਇ-ਕਾਇਨਾਤ ਦੀ ਪੈਰਵੀ ਤੇ ਦ੍ਰਿੜ ਹੈ ਅਤੇ ਉਸ ਨੇ ਆਪਣਾ ਸਾਰਾ ਸਮਾਂ ਬੰਦਗੀ ਵਿਚ ਲਗਾ ਦਿੱਤਾ ਹੈ........ ਦੁਨੀਆਂ ਅਤੇ ਸੰਸਾਰਕ ਵਸਤੂਆਂ ਤੋਂ ਮੁੱਖ ਮੋੜ ਲਿਆ ਹੈ ਅਤੇ ਉਹ ਦੁਨੀਆਂ ਅਤੇ ਦੁਨੀਆਂ ਵਾਲਿਆਂ ਦੇ ਮੇਲ ਤੋਂ ਬਰੀ ਹੈ ...... ਅਤੇ ਪੂਰੀ ਇਕਾਗਰਤਾ ਨਾਲ ਖ਼ੁਦਾ ਵੱਲ ਹੈ...... ਅਸੀਂ ਸ਼ਮਸੁੱਦੀਨ ਯੱਯਾ ਨੂੰ ਆਪਣੀ ਥਾਂ ਜਾ-ਨਸ਼ੀਨ ਕੀਤਾ ਤੇ ਆਪਣਾ ਖ਼ਲੀਫ਼ਾ ਬਣਾਇਆ।"

(੩) ਸ਼ੇਖ ਨਸੀਰੁੱਦ-ਦੀਨ ਚਿਰਾਗ਼ ਦੇਹਲੀ ਨੇ ਅਮੀਰ ਖ਼ੁਸਰੋ ਦੀ ਮਾਰਫ਼ਤ ਸ਼ੇਖ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਲੋਕਾਂ ਕਾਰਨ ਮੈਂ ਆਪਣਾ ਬਹੁਤਾ ਸਮਾ ਭਗਤੀ ਵਿਚ ਨਹੀਂ ਲਗਾ ਸਕਦਾ। ਹੁਕਮ ਹੋਵੇ ਤਾਂ ਕਿਸੇ ਪਹਾੜ ਜਾਂ ਜੰਗਲ ਵਿਚ ਜਾ ਵਸਾਂ। ਹਜ਼ਰਤ ਸ਼ੇਖ ਨੇ

ਫਰਮਾਇਆ, "ਅਮੀਰ ਖੁਸਰੋ ! ਸ਼ੇਖ ਨਸੀਰੁੱਦਦੀਨ ਨੂੰ ਕਹਿ ਦਿਉ ਕਿ ਤੈਨੂੰ ਲੋਕਾਂ ਵਿਚ ਰਹਿਣਾ ਅਤੇ ਉਨ੍ਹਾਂ ਦੇ ਜ਼ੁਲਮਾਂ ਨੂੰ ਸਹਿਣਾ ਪਵੇਗਾ ਅਤੇ ਇਸ ਦੇ ਬਦਲੇ ਉਨ੍ਹਾਂ ਨਾਲ ਬਖ਼ਸ਼ਸ਼, ਕੁਰਬਾਨੀ ਤੇ ਖੁਸ਼-ਦਿਲੀ ਦਾ ਵਰਤਾਉ ਕਰਨਾ ਹੋਵੇਗਾ ।"

(੪) ਮੌਲਾਨਾ ਬੁਰਹਾਨੁੱਦ-ਦੀਨ ਗ਼ਰੀਬ ਦੀ ਉਮਰ ੭੦ ਸਾਲ ਤੋਂ ਉਪਰ ਸੀ । ਆਪਣੇ ਕੰਬਲ ਨੂੰ ਤਹਿ ਕਰ ਕੇ ਉਸ ਤੇ ਬੈਠ ਜਾਂਦੇ ਸਨ । ਲੋਕਾਂ ਨੇ ਸ਼ੇਖ ਨੂੰ ਸ਼ਿਕਾਇਤ ਕੀਤੀ ਕਿ ਉਹ ਸ਼ੇਖ ਦੇ ਸੱਜਾਦਾ ਤੇ ਬੈਠ ਕੇ ਸ਼ੇਖਾਂ ਦੇ ਤਰੀਕੇ ਦੀ ਰਿਆਯਤ ਨਹੀਂ ਕਰਦੇ । ਸ਼ੇਖ ਇਹ ਸੁਣ ਕੇ ਖਫ਼ਾ ਹੋਏ ਅਤੇ ਜਦ ਮੌਲਾਨਾ ਬੁਰਹਾਨੁੱਦਦੀਨ ਮਿਲਣ ਲਈ ਆਏ ਤਾਂ ਉਨ੍ਹਾਂ ਨਾਲ ਗੱਲ ਨਾ ਕੀਤੀ । ਜਦ ਜਮਾਇਤਖ਼ਾਨਾ ਵਿਚ ਉੱਠ ਕੇ ਗਏ ਤਾਂ ਇਕਬਾਲ ਨੇ ਇਹ ਫ਼ਰਮਾਨ ਸੁਣਾਇਆ ਕਿ ਤੁਸੀਂ ਜਲਦੀ ਆਪਣੇ ਘਰ ਪਰਤ ਜਾਉ । ਮੌਲਾਨਾ ਸਖਤ ਪਰੇਸ਼ਾਨ ਹੋਏ । ਕਿਸੇ ਨੇ ਖ਼ਾਨਗਾਹ ਦੇ ਨੇੜੇ ਰਹਿਣ ਦੀ ਜਗ੍ਹਾ ਨਾ ਦਿੱਤੀ ਕਿ ਕਿਧਰੇ ਸ਼ੇਖ ਜੀ ਨਾਰਾਜ਼ ਨਾ ਹੋ ਜਾਣ । ਸ਼ੇਖ ਦੀ ਨਾਰਾਜ਼ਗੀ ਨੂੰ ਦੂਰ ਕਰਨ ਦੀ ਬਹੁਤ ਕੋਸ਼ਿਸ਼ ਕੀਤੀ ਗਈ ਪਰ ਸਫ਼ਲਤਾ ਨਾ ਮਿਲੀ । ਆਖਿਰ ਵਿਚ ਅਮੀਰ ਖੁਸਰੋ ਗੱਲ ਵਿਚ ਦਸਤਾਰ ਪਾ ਕੇ (ਇਹ ਦੋਸ਼ੀਆਂ ਦਾ ਤਰੀਕਾ ਸੀ ਜਦ ਮੰਨਣ ਉਪਰੰਤ ਮੁਆਫ਼ੀ ਚਾਹੁੰਦਾ ਹੋਵੇ) ਸ਼ੇਖ ਦੀ ਸੇਵਾ ਵਿਚ ਹਾਜ਼ਰ ਹੋਏ । ਸ਼ੇਖ ਦੀ ਨਾਰਾਜ਼ਗੀ ਦੂਰ ਹੋ ਗਈ ਤੇ ਮੌਲਾਨਾ ਬੁਰਹਾਨੁੱਦਦੀਨ ਨੂੰ ਬੁਲਾ ਦੁਬਾਰਾ ਬੈਅਤ ਕੀਤਾ ਗਿਆ ।

(੫) ਕਾਜ਼ੀ ਮਹੀਉਦੀਨ ਕਾਸ਼ਾਨੀ ਨੂੰ ਜਿਹੜਾ ਖ਼ਿਲਾਫ਼ਤਨਾਮਾ ਸ਼ੇਖ ਨੇ ਦਿੱਤਾ ਸੀ । ਉਸ ਵਿਚ ਲਿਖਿਆ ਸੀ :

> "ਦੁਨੀਆਂ ਅਤੇ ਇਸ ਦੀ ਨਾਸ਼ਵਾਨ ਸਜਾਵਟ ਨੂੰ ਛੱਡ ਕੇ ਪਰਮਾਤਮਾ ਵੱਲ ਧਿਆਨ ਕਰ । ਦੁਨੀਆਂ ਅਤੇ ਦੁਨੀਆਂ ਵਾਲਿਆਂ ਤੋਂ ਅਭਿੱਜ ਰਹੋ । ਜੇ ਤੁਹਾਨੂੰ ਜਾਗੀਰ ਆਦਿ ਮਿਲੇ ਤਾਂ ਉਸ ਨੂੰ ਕਬੂਲ ਨਾ ਕਰੋ ਅਤੇ ਬਾਦਸ਼ਾਹਾਂ ਦੀਆਂ ਬਖ਼ਸ਼ਸ਼ਾਂ ਨੂੰ ਕਬੂਲ ਨਾ ਕਰੋ ਅਤੇ ਜੇ ਤੁਹਾਡੇ ਪਾਸ ਯਾਤਰੀ ਆਣ ਅਤੇ ਉਸ ਸਮੇਂ ਤੁਹਾਡੇ ਪਾਸ ਕੋਈ ਚੀਜ਼ ਨਾ ਹੋਵੇ ਤਾ ਉਸ ਨੂੰ ਪਰਮਾਤਮਾ ਦੀਆਂ ਨਿਆਮਤਾਂ ਵਿਚੋਂ ਇਕ ਨਿਆਮਤ ਗਿਣ ਲਵੋ ...... ਜੇ ਤੁਸਾਂ ਇਸ ਤਰ੍ਹਾਂ ਕੀਤਾ ਤਾਂ ਤੁਸੀਂ ਮੇਰੇ ਖ਼ਲੀਫ਼ਾ ਹੋ.........ਨਹੀਂ ਤਾਂ ਮੇਰਾ ਖ਼ਲੀਫ਼ਾ ਮੁਸਲਮਾਨਾਂ ਲਈ ਖ਼ੁਦਾ ਹੈ ।"

ਮੌਲਾਨਾ ਅਵੱਧ ਵਿਚ ਰਹਿੰਦੇ ਸਨ । ਉਥੇ ਸੁਲਤਾਨ ਅਲਾਉਦੀਨ ਖ਼ਿਲਜ਼ੀ ਦਾ ਫ਼ਰਮਾਨ ਪੁੱਜਾ ਕਿ ਤੈਨੂੰ ਕਾਜ਼ੀ ਦੀ ਪਦਵੀ ਤੇ ਜਾਗੀਰ ਆਦਿ ਬਖਸ਼ੇ ਜਾਂਦੇ ਹਨ । ਮੌਲਾਨਾ ਫ਼ਰਮਾਨ ਲੈ ਕੇ ਦਿੱਲੀ ਵਿਚ ਸ਼ੇਖ ਦੀ ਸੇਵਾ ਵਿਚ ਹਾਜ਼ਰ ਹੋਏ ਅਤੇ ਅਰਜ਼ ਕੀਤੀ ਕਿ ਮਾਲਿਕ ਜਿਸ ਤਰ੍ਹਾਂ ਫਰਮਾਉਣ, ਅਮਲ ਕੀਤਾ ਜਾਵੇ । ਸ਼ੇਖ ਇਹ ਸੁਣ ਕੇ ਖ਼ਫ਼ਾ ਹੋਏ ਅਤੇ ਫਰਮਾਇਆ, "ਤੁਹਾਡੇ ਦਿਲ ਵਿਚ ਇਸ ਦਾ ਖਿਆਲ ਆਇਆ ਹੋਵੇਗਾ, ਤਾਂ ਹੀ ਤਾਂ ਇਹ ਦਿੱਤਾ ਗਿਆ ਹੈ ।" ਅਤੇ ਉਨ੍ਹਾਂ ਤੋਂ ਖ਼ਿਲਾਫ਼ਤਨਾਮਾ ਵਾਪਸ ਲੈ ਲਿਆ । ਭਾਵੇਂ ਕਿ ਕਾਜ਼ੀ ਮਹੀਉਦੀਨ ਕਾਸ਼ਾਨੀ ਦੀ ਆਪ ਹਜ਼ਰਤ ਸ਼ੇਖ ਬੜੀ ਇੱਜ਼ਤ ਕਰਦੇ ਸਨ ਕਿ ਜਦ ਉਹ ਆਉਂਦੇ ਤਾਂ ਸੁਆਗਤ ਲਈ ਉਠ ਕੇ ਖੜੇ ਹੋ ਜਾਂਦੇ । ਇਕ ਸਾਲ ਤੱਕ ਇਹ ਖ਼ਿਲਾਫਤਨਾਮਾ ਵਾਪਸ ਨਾ ਕੀਤਾ ਗਿਆ ।

ਇਨ੍ਹਾਂ ਕੁਝ ਵਾਕਿਆਂ ਤੋਂ ਖ਼ਿਲਾਫ਼ਤ ਦੇ ਸਿਲਸਿਲੇ ਵਿਚ ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਅਸੂਲ ਸਾਹਮਣੇ ਆਉਂਦੇ ਹਨ :

੧. ਖ਼ਲਾਫ਼ਤ ਲਈ ਇਲਮ ਅਵੱਸ਼ਕ ਹੈ ।

੨. ਖਲੀਫ਼ੇ ਦਾ ਕੰਮ ਅੱਲ੍ਹਾ ਵੱਲ ਬੁਲਾਣਾ ਅਤੇ ਬੁਰਾਈ ਤੋਂ ਬਚਣਾ ਹੈ ।
੩. ਸੁੰਨਤ ਉਤੇ ਦ੍ਰਿੜਤਾ ਲਾਜ਼ਮੀ ਹੈ ।
੪. ਖਲੀਫ਼ੇ ਨੂੰ ਖ਼ਲਕ ਵਿਚ ਰਹਿ ਕੇ ਕੰਮ ਕਰਨਾ ਚਾਹੀਦਾ ਹੈ ।
੫. ਹਲੀਮੀ ਤੇ ਨਿਮਰਤਾ ਬਗੈਰ ਲੋਕਾਂ ਵਿਚ ਕੰਮ ਨਹੀਂ ਹੋ ਸਕਦਾ ।
੬. ਦੁਨੀਆਂ ਅਤੇ ਪਦਾਰਥਕ ਸੰਬੰਧਾਂ ਤੋਂ ਦੂਰ ਰਹਿਣਾ ਜ਼ਰੂਰੀ ਹੈ ।
੭. ਸ਼ਾਹੀ ਨੌਕਰੀ ਜਾਂ ਜਾਗੀਰ ਕਰਨ ਉਪਰੰਤ ਖ਼ਿਲਾਫ਼ਤ ਬਾਕੀ ਨਹੀਂ ਰਹਿ ਜਾਂਦੀ ।

ਆਪਣੇ ਸਿੱਖਿਆ ਪ੍ਰਬੰਧ ਦੀ ਬੁਨਿਆਦ ਹਜ਼ਰਤ ਮਹਿਬੂਬ ਅਲਾਹੀ ਨੇ ਇਸ ਅਸੂਲ ਤੇ ਰੱਖੀ ਸੀ ਕਿ ਸਦਾਚਾਰ ਦੇ ਸ਼ਿਖਸ਼ਕ ਵਾਸਤੇ ਜਰੂਰੀ ਹੈ ਕਿ ਉਹ ਆਪ ਸਦਾਚਾਰਕ ਕੀਮਤਾਂ ਦਾ ਧਾਰਨੀ ਹੋਵੇ । ਬੇ-ਅਮਲ ਇਨਸਾਨ ਦੇ ਸ਼ਬਦ ਕਿਸੀ ਦੇ ਦਿਲ ਤੇ ਅਸਰ ਨਹੀਂ ਕਰ ਸਕਦੇ । ਸੋਧ ਦਾ ਕੰਮ ਹਮਦਰਦੀ ਵਾਲੇ ਸੰਬੰਧ ਪੈਦਾ ਕਰਨ ਤੋਂ ਪਿੱਛੋਂ ਹੀ ਸੰਭਵ ਹੈ । ਕਿਸੇ ਮਨੁੱਖ ਦੀ ਇਸਲਾਹ ਉਸ ਦੀਆਂ ਬੁਰਾਈਆਂ ਬਿਆਨ ਕਰਨ ਨਾਲ ਨਹੀਂ ਹੋ ਸਕਦੀ । ਜ਼ਰੂਰਤ ਹੈ ਮੁਨਾਸਿਬ ਸਮੇਂ ਦੀ, ਕ੍ਰਿਸ਼ਿੱਆਂ ਰਾਹੀਂ ਅਤੇ ਇਸ਼ਾਰਿਆਂ ਇਸ਼ਾਰਿਆਂ ਵਿਚ ਸਦਾਚਾਰਕ ਤੇ ਰੂਹਾਨੀ ਬਿਮਾਰੀਆਂ ਦਾ ਇਲਾਜ ਕੀਤਾ ਜਾਵੇ । ਉਨ੍ਹਾਂ ਨੇ ਰੂਹਾਨੀ ਰਹਿਬਰ ਲਈ ਜਿਹੜੇ ਦਸ ਅਸੂਲ ਤਜਵੀਜ਼ ਕੀਤੇ, ਉਨ੍ਹਾਂ ਵਿਚ ਸਭ ਤੋਂ ਵਿਸ਼ੇਸ਼ ਇਹ ਹੈ :

> "ਜਿੱਥੋਂ ਤੱਕ ਇਸ਼ਾਰੇ ਨਾਲ ਮੁਰੀਦ ਨੂੰ ਨਸੀਹਤ ਕਰਨੀ ਸੰਭਵ ਹੋਵੇ ਵਿਆਖਿਆ ਤੇ ਜ਼ਬਾਨੀ ਨਾ ਕਰੇ ।" (ਸਯੀਰੁਲ ਔਲੀਆ)

ਬਿਨ੍ਹਾਂ ਮਤਲਬ ਜਬਰ ਨਾਲ ਜਿਹੜੀ ਪ੍ਰਤੀ-ਕ੍ਰਿਆ ਹੁੰਦੀ ਹੈ ਉਹ ਸਦਾਚਾਰ ਦੇ ਸੰਦੇਸ਼ ਨੂੰ ਪ੍ਰਭਾਵਹੀਣ ਕਰ ਦੇਂਦੀ ਹੈ । ਮਨੁੱਖੀ ਸੁਭਾਅ ਦਾ ਗਹਿਰਾ ਅਨੁਭਵ, ਦ੍ਰਿਸ਼ਟੀ ਦਾ ਸਰਮਾਇਆ, ਇਸ ਕੰਮ ਲਈ ਬੜਾ ਜਰੂਰੀ ਹੈ । ਮਨੋਵਿਗਆਨ ਵਿਚ ਮਨੁੱਖ ਦੀਆਂ ਤਿੰਨ ਹਾਲਤਾ ਤੇ ਬਹਿਸ ਕੀਤੀ ਜਾਂਦੀ ਹੈ । ਗਿਆਨ, ਜਜ਼ਬਾ ਤੇ ਆਸ਼ਾਵਾਂ ਤੇ ਅਮਲ । ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਮਨੁੱਖੀ ਅਮਲ ਵਿਚ ਇਨ੍ਹਾਂ ਦੇ ਪ੍ਰਭਾਵ ਨੂੰ ਇਸ ਤਰ੍ਹਾਂ ਸਮਝਾਇਆ ਹੈ :

> "ਪਹਿਲਾ ਖਤਰਾਂ ਹੈ ਯਾਨੀ ਉਹ ਚੀਜ਼ ਜਿਹੜੀ ਦਿਲ ਵਿਚੋਂ ਗੁਜ਼ਰੇ । ਇਸ ਉਪਰੰਤ ਅਰਪਣ ਹੈ ਯਾਨੀ ਇਸ ਅੰਦੇਸ਼ੇ ਤੇ ਦਿਲ ਲੱਗੇ ਅਤੇ ਫਿਰ ਕਰਮ ਹੈ ਯਾਨੀ ਉਹ ਇਰਾਦਾ ਜਿਹੜਾ ਕਰਮ ਵਿਚ ਬਦਲਦਾ ਹੈ...... ਜਦ ਤੱਕ ਕਰਮ ਨਾ ਹੋ ਜਾਵੇ ਜਵਾਬਦਹੀ ਨਹੀਂ ਕੀਤੀ ਜਾਂਦੀ । ਪਰ ਵਿਅਕਤੀ ਵਿਸ਼ੇਸ਼ ਖਤਰੇ ਦੀ ਸੰਭਾਵਨਾ ਵਿਚ ਹੀ ਜਵਾਬਦਹੀ ਕਰ ਲੈਂਦੇ ਹਨ ।"

ਇਸ ਵਾਸਤੇ ਸ਼ੇਖ ਆਪਣੇ ਖ਼ਲੀਫ਼ਿਆਂ ਨੂੰ ਹਦਾਇਤ ਫਰਮਾਉਂਦੇ ਸਨ ਕਿ ਸੁਧਾਰ ਦਾ ਕੰਮ, ਕਰਮ ਤੱਕ ਹੀ ਨਿਰਭਰ ਰੱਖਣ, ਬਲਕਿ 'ਖਤਰਾ' ਜਾਂ 'ਅਨੁਭਵ' ਹੀ ਤੇ ਭਰੋਸਾ ਕਰ ਕੇ ਆਪਣਾ ਕੰਮ ਆਰੰਭ ਕਰ ਦੇਣ । ਸਦਾਚਾਰ ਦੇ ਪ੍ਰਚਾਰਕ ਨੂੰ ਪ੍ਰੇਮ-ਪਿਆਰ ਨਾਲ ਭਰਿਆ ਹੋਣਾ ਚਾਹੀਦਾ ਹੈ । ਸਖ਼ਤ ਸੁਭਾ ਵਾਲੇ ਆਦਮੀ ਦੀ ਗੱਲ ਸੁਨਣ ਲਈ ਕੋਈ ਤਿਆਰ ਨਹੀਂ ਹੁੰਦਾ ।

ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਆਪਣੇ ਮੁਰੀਦਾਂ ਨੂੰ ਉਸ ਸਮੇਂ ਖ਼ਿਲਾਫ਼ਤ ਪ੍ਰਦਾਨ ਕੀਤੀ ਜਦ ਇਹ ਯਕੀਨ ਕਰ ਲਿਆ ਕਿ ਇਹ ਅਸੂਲ ਉਨ੍ਹਾਂ ਦੇ ਵਿਅਕਤਿੱਤਵ ਦਾ ਹਿੱਸਾ ਬਣ ਚੁਕੇ ਸਨ ।

# 6. ਖ਼ਾਨਗਾਹੀ ਨਿਜ਼ਾਮ : ਤੌਰ, ਤਰੀਕੇ ਅਤੇ ਰਸਮਾਂ

ਗਿਯਾਸਪੁਰ, ਜਿੱਥੇ ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਖ਼ਾਨਗਾਹ ਸੀ, ਸ਼ਾਇਦ ਪਹਿਲਾਂ ਇਹ ਗਿਯਾਸੁੱਦੀਨ ਬਲਬਨ ਦੇ ਨਾਂ ਤੇ ਇਕ ਬਸਤੀ ਸੀ । ਸੰਖੇਪ ਅਤੇ ਬੇਨਾਮ ਸ਼ਹਿਰ ਦਾ ਜੋ ਵੀ ਆਦਮੀ ਖ਼ਾਨਗਾਹ ਦਾ ਇਰਾਦਾ ਕਰਦਾ ਉਸ ਨੂੰ ਕਈ ਮੀਲ ਚਲਣਾ ਪੈਂਦਾ ਸੀ । ਦੂਰੀ ਕਾਰਨ ਸ਼ਰਧਾਲੂਆਂ ਨੇ ਸਾਰੇ ਰਸਤੇ ਵਿਚ ਜਗ੍ਹਾ ਜਗ੍ਹਾ ਛੱਪਰ ਪਾ ਕੇ ਨਿਜ਼ਾਮ ਪੜ੍ਹਨ ਦਾ ਪ੍ਰਬੰਧ ਕਰ ਦਿੱਤਾ ਸੀ ਅਤੇ ਖੂਹ ਖੁਦਵਾ ਕੇ ਪਾਣੀ ਦੀ ਤੋਟ ਨਾ ਰਹਿਣ ਦਿੱਤੀ । ਮਟਕੇ, ਲੋਟੇ ਅਤੇ ਪਿਆਲੇ ਹਰ ਸਮੇਂ ਮਿਲਦੇ ਸਨ । ਲੋਕ ਵਜ਼ੂ ਕਰਦੇ, ਨਫ਼ਲ ਅਦਾ ਕਰਦੇ ਅਤੇ ਫਿਰ ਆਪਣੀ ਮੰਜਲ ਵੱਲ ਚੱਲ ਪੈਂਦੇ । ਸੜਕ ਤੇ ਭੀੜ ਮੇਲੇ ਦਾ ਦ੍ਰਿਸ਼ ਪੇਸ਼ ਕਰਦੀ । ਕੋਲ ਹੀ ਜਮਨਾ, ਖ਼ਾਨਗਾਹ ਦੀ ਅਕਸੀ-ਤਸਵੀਰ ਸੀਨੇ ਨਾਲ ਲਗਾਈ ਸ਼ਾਂਤੀ ਨਾਲ ਵਹਿੰਦੀ ਰਹਿੰਦੀ । ਇਸ ਦੀ ਠੰਢੀ ਠੰਢੀ ਹਵਾ ਖ਼ਾਨਗਾਹ ਦੇ ਰੂਹਾਨੀ ਵਾਤਾਵਰਣ ਨੂੰ ਹੋਰ ਵੀ ਦਿਲਕਸ਼ ਬਣਾ ਦੇਂਦੀ ਸੀ।

ਖ਼ਾਨਗਾਹ ਦੀ ਇਮਾਰਤ ਕਾਫ਼ੀ ਵਿਸ਼ਾਲ ਸੀ । ਵਿਚਕਾਰ ਇਕ ਵੱਡਾ ਹਾਲ ਸੀ ਜਿਹੜਾ ਜਮਾਇਤਖ਼ਾਨਾ ਕਹਿਲਾਂਦਾ ਸੀ । ਉਸ ਦੇ ਦੋਹਾਂ ਪਾਸੇ ਛੋਟੇ ਛੋਟੇ ਕਮਰੇ ਸਨ । ਇਕ ਬੋਹੜ ਦਾ ਬ੍ਰਿਛ ਖ਼ਾਨਗਾਹ ਦੇ ਵਿਹੜੇ ਵਿਚ ਖੜਾ ਸੀ ਅਤੇ ਉਸ ਦੀ ਛਾਂ ਛੱਤ ਤੱਕ ਰਹਿੰਦੀ ਸੀ। ਸਦਰ ਦਰਵਾਜ਼ੇ ਦੇ ਸਾਹਮਣੇ ਦਹਿਲੀਜ਼ ਇਤਨੀ ਵੱਡੀ ਸੀ ਕਿ ਕੁਝ ਆਦਮੀ ਬਿਨ੍ਹਾਂ ਕਿਸੇ ਦਾ ਰਸਤਾ ਰੋਕੇ ਚੰਗੀ ਤਰ੍ਹਾਂ ਬੈਠ ਸਕਦੇ ਸਨ। ਦਹਿਲੀਜ਼ ਨਾਲ ਲਗਦਾ ਬਵਰਚੀਖਾਨਾ ਸੀ । ਛੱਤ ਉੱਪਰ ਲਕੜੀ ਦੀਆਂ ਦੀਵਾਰਾਂ ਦਾ ਇਕ ਛੋਟਾ ਜਿਹਾ ਕਮਰਾ ਸੀ । ਸ਼ੇਖ ਇਸ ਵਿਚ ਰਾਤ ਨੂੰ ਆਰਾਮ ਕਰਦੇ ਸਨ । ਇਨ੍ਹਾਂ ਦੇ ਕਮਰੇ ਦੀ ਇਕ ਖਿੜਕੀ ਜਮਨਾ ਵੱਲ ਖੁਲਦੀ ਸੀ ਅਤੇ ਇਕ ਛੋਟੀ ਖਿੜਕੀ ਜਮਾਇਤਖ਼ਾਨਾ ਦੇ ਵਿਹੜੇ ਵੱਲ। ਛੱਤ ਉਤੇ ਇਕ ਛੋਟੀ ਜਿਹੀ ਦੀਵਾਰ ਸੀ । ਪਰ ਵਿਹੜੇ ਵੱਲ ਦੀਵਾਰ ਜਿਆਦਾ ਉੱਚੀ ਸੀ ਤਾਂ ਜੋ ਲੋਕ ਛਾਂ ਵਿਚ ਬੈਠ ਸਕਣ । ਕਈ ਵਾਰੀ ਸ਼ੇਖ ਹਾਜ਼ਰ ਹੋਣ ਵਾਲਿਆਂ ਨੂੰ ਬੇਨਤੀ ਕਰਦੇ ਕਿ ਉਹ ਨੇੜੇ ਨੇੜੇ ਹੋ ਕੇ ਬੈਠਣ ਤਾਂ ਜੋ ਸਭ ਤੇ ਛਾਂ ਹੋਵੇ ।

ਖ਼ਾਨਗਾਹ ਵਿਚ ਹਰ ਸਮੇਂ ਸ਼ਰਧਾਲੂਆਂ ਦੀ ਭੀੜ ਰਹਿੰਦੀ ਸੀ । ਕੁਝ ਲੋਕ ਸ਼ਹਿਰ ਦਿੱਲੀ ਅਤੇ ਆਸਪਾਸ ਦੇ ਹੁੰਦੇ । ਕੁਝ ਅਜਿਹੇ ਹੁੰਦੇ ਜਿਹੜੇ ਲੰਮਾ ਸਫ਼ਰ ਕਰਕੇ ਦੂਰ-ਦਰਾਜ ਦੇ ਇਲਾਕਿਆਂ ਤੋਂ ਉੱਥੇ ਆਉਂਦੇ । ਜੇ ਕਦੀ ਮੰਗੋਲਾਂ ਦੇ ਹੱਲੇ ਦਾ ਡਰ ਹੁੰਦਾ ਤਾਂ ਆਸਪਾਸ ਦੇ ਬੇ-ਸ਼ੁਮਾਰ ਲੋਕ ਸ਼ਰਨ ਲੈਣ ਲਈ ਖ਼ਾਨਗਾਹ ਵਿਚ ਆ ਜਾਂਦੇ । ਕਈ ਮੁਰੀਦ, ਜਿਨ੍ਹਾਂ ਨੂੰ ਜ਼ਿਆਦਾ ਦੇਰ ਰਹਿਣਾ ਹੁੰਦਾ ਸੀ ਉਹ ਸ਼ਹਿਰ ਵਿਚ ਜਾਂ ਪੜੋਸ ਵਿਚ ਰਹਿਣ ਦਾ ਪ੍ਰਬੰਧ ਕਰ

ਲੈਂਦੇ ਸਨ । ਜਮਾਇਤਖ਼ਾਨਾ ਵਿਚ ਕੰਬਲ ਆਦਿ ਦਾ ਵੀ ਪ੍ਰਬੰਧ ਰਹਿੰਦਾ ਸੀ ਤਾਂ ਜੋ ਕਿਸੇ ਯਾਤਰੀ ਨੂੰ ਪਰੇਸ਼ਾਨੀ ਨਾ ਹੋਵੇ ।

**ਦਾਨ ਦਖਸ਼ਨਾਂ**

ਇਕ ਸਮਾਂ ਸੀ ਕਿ ਸ਼ੇਖ ਦਾ ਜੀਵਨ ਬਿਲਕੁਲ ਫ਼ਕਰ ਤੇ ਫ਼ਾਕੇ ਦਾ ਸੀ । ਇਕ ਚੀਤਲ ਦੀ ਦੋ ਸੇਰ ਰੋਟੀ ਅਤੇ ਇਕ ਚੀਤਲ ਦੇ ਇਕ ਮਣ ਖਰਬੂਜ਼ੇ ਮਿਲਦੇ ਸਨ । ਪਰ ਕਈ ਵਾਰੀ ਇੰਝ ਹੁੰਦਾ ਕਿ ਉਹ ਇਹ ਵੀ ਖਰੀਦਣ ਦੇ ਕਾਬਿਲ ਨਾ ਹੁੰਦੇ ! ਜਦ ਲਗਾਤਾਰ ਰੋਜ਼ਿਆਂ ਨੇ ਫ਼ਕਰ ਦਾ ਸਵਾਦ ਦੇਣਾ ਸ਼ੁਰੂ ਕਰ ਦਿਤਾ ਅਤੇ ਦੁਨੀਆਂ ਦੀ ਦੌਲਤ ਉਨ੍ਹਾਂ ਦੀਆਂ ਨਜ਼ਰਾਂ ਵਿਚੋਂ ਗਿਰ ਗਈ ਤਾਂ ਮਿੱਟੀ ਤੇ ਸੋਨੇ ਦੀ ਹੈਸੀਅਤ ਇਕ ਜਿਹੀ ਹੋ ਗਈ ਤਾਂ ਫਤੂਹ (ਦਾਨ-ਦਖਸ਼ਨਾਂ) ਦੇ ਦਰਵਾਜ਼ੇ ਖੋਲ੍ਹ ਦਿੱਤੇ ਗਏ, ਅਤੇ ਤੋਹਫੇ, ਨਕਦੀ, ਕਪੜੇ, ਜਿਨਸ, ਆਦਿ ਇਕ ਵੱਡੀ ਮਾਤਰਾ ਵਿਚ ਆਣੀ ਸ਼ੁਰੂ ਹੋ ਗਈ ਕਿ ਇੰਝ ਮਹਿਸੂਸ ਹੋਣ ਲੱਗਾ ਕਿ ਜਮਨਾ ਦਰਿਆ ਦੀ ਕੋਈ ਧਾਰਾ ਸੋਨੇ-ਚਾਂਦੀ ਵਿਚ ਬਦਲ ਕੇ ਉਨ੍ਹਾਂ ਦੀ ਖ਼ਾਨਗਾਹ ਵੱਲ ਮੋੜ ਦਿੱਤੀ ਗਈ ਹੈ । ਸਰਘੀ ਤੋਂ ਅੱਧੀ ਰਾਤ ਤੱਕ ਆਣ ਵਾਲਿਆਂ ਦਾ ਸਿਲਸਿਲਾ ਜਾਰੀ ਰਹਿੰਦਾ । ਅਮੀਰ ਲੋਕ ਤੋਹਫ਼ੇ ਲਿਆਉਂਦੇ ਅਤੇ ਜਰੂਰਤਮੰਦ ਇਨ੍ਹਾਂ ਨੂੰ ਲੈ ਲੈਂਦੇ । ਕੋਈ ਮੋਹਤਾਜ ਬਿਨ੍ਹਾਂ ਜਰੂਰਤ ਪੂਰੀ ਕੀਤੇ ਖ਼ਾਨਗਾਹ ਤੋਂ ਨਾ ਜਾਂਦਾ । ਖਾਣਾ ਤਾਂ ਘੱਟ ਤੋਂ ਘੱਟ ਚੀਜ਼ ਸੀ ਜਿਹੜਾ ਉਸ ਨੂੰ ਮਿਲ ਹੀ ਜਾਂਦਾ ਸੀ ।

ਫ਼ਤੂਹ ਦਾ ਪ੍ਰਬੰਧ ਇਕਬਾਲ ਦੇ ਹਵਾਲੇ ਸੀ, ਜਦ ਫ਼ਤੂਹ ਬਹੁਤੀ ਆ ਜਾਂਦੀ ਤਾਂ ਸ਼ੇਖ ਆਪ ਪ੍ਰਬੰਧ ਕਰਦੇ ਕਿ ਉਹ ਜਲਦੀ ਵੰਡੀ ਜਾਵੇ ਅਤੇ ਜਮ੍ਹਾ ਕਰਕੇ ਨਾ ਰੱਖੀ ਜਾਵੇ । ਉਂਝ ਸ਼ੇਖ ਦਾ ਇਹ ਅਸੂਲ ਸੀ ਕਿ ਹਰ ਸ਼ੁਕਰਵਾਰ ਨੂੰ ਖ਼ਾਨਗਾਹ ਦੇ ਗੋਦਾਮਾਂ ਵਿਚ ਝਾੜੂ ਫੇਰ ਦਿੱਤੀ ਜਾਂਦੀ ਸੀ ।

ਫ਼ਤੂਹ ਦੇ ਮਾਮਲੇ ਵਿਚ ਕੁਝ ਅਸੂਲ, ਜਿਨ੍ਹਾਂ ਤੇ ਸ਼ੇਖ ਸਖਤੀ ਨਾਲ ਅਮਲ ਕਰਦੇ ਸਨ, (੧) ਦਿਲ ਵਿਚ ਕਿਸੀ ਤੋਹਫ਼ੇ ਵਾਸਤੇ ਬਿਲਕੁਲ ਇੱਛਾ ਨਾ ਹੋਵੇ । (੨) ਇਹ ਤੋਹਫ਼ਾ ਕਿਸੇ ਬਾਗ਼, ਜ਼ਮੀਨ ਆਦਿ ਦੀ ਸੂਰਤ ਵਿਚ ਨਾ ਹੋਵੇ । (੩) ਕੋਈ ਰਕਮ ਮਿੱਥੇ ਸਮੇਂ ਜਾਂ ਬੱਧੀ ਹੋਈ ਨਾ ਆਵੇ । (੪) ਜਿਹੜੀ ਵਸਤੂ ਫ਼ਤੂਹ ਕਰਕੇ ਆਈ ਹੋਵੇ ਉਹ ਜਮ੍ਹਾ ਕਰਕੇ ਨਾ ਰੱਖੀ ਜਾਵੇ ।

**ਲੰਗਰ**

ਸ਼ੇਖ ਦਾ ਲੰਗਰ ਸਾਰਾ ਦਿਨ ਚਲਦਾ ਰਹਿੰਦਾ ਸੀ । ਅਤੇ ਆਪ ਉਹ ਭਾਵੇਂ ਰੋਜ਼ੇ ਨਾਲ ਰਹਿੰਦੇ ਸਨ ਪਰ ਆਣ ਵਾਲਿਆਂ ਲਈ ਖਾਣ ਦਾ ਪ੍ਰਬੰਧ ਕਰਦੇ ਸਨ ਅਤੇ ਲੋਕਾਂ ਨੂੰ ਖਵਾ ਕੇ ਖੁਸ਼ ਹੁੰਦੇ ਸਨ । ਖਾਣ ਦੇ ਮਾਮਲੇ ਵਿਚ ਧਰਮ, ਅਕੀਦਾ, ਫਿਰਕਾ ਕਿਸੀ ਚੀਜ਼ ਨੂੰ ਖਾਣ ਤੇ ਹਾਵੀ ਨਹੀਂ ਸਨ ਹੋਣ ਦੇਂਦੇ । ਖ਼ਾਨਗਾਹ ਦੇ ਕਈ ਵਿਸ਼ੇਸ਼ ਅਤੇ ਬੁੱਢੇ ਲੋਕ ਇਸ ਦੀ ਨਿਗਰਾਨੀ ਕਰਦੇ ਸਨ । ਮੌਲਾਨਾ ਬੁਰਹਾਨੁਦੀਨ ਗਰੀਬ ਬੁਢਾਪੇ ਦੇ ਬਾਵਜੂਦ ਬਵਰਚੀਖ਼ਾਨੇ ਵਿਚ ਬੈਠ ਕੇ ਖਾਣਾ ਤਿਆਰ ਕਰਵਾਂਦੇ ਸਨ ।

ਜ਼ਿਆਫ਼ਤ ਅਤੇ ਮਹਿਮਾਨੀ ਨੂੰ ਖ਼ਾਨਗਾਹ ਦੇ ਪ੍ਰਬੰਧ ਵਿਚ ਵਿਸ਼ੇਸ਼ਤਾ ਪ੍ਰਾਪਤ ਸੀ । ਬੀਬੀ

ਫ਼ਾਤਮਾ ਸਾਮ ਦਾ ਇਕ ਕਥਨ ਅਕਸਰ ਨਕਲ ਕਰਦੇ ਸਨ ਕਿ ਰੋਟੀ ਦੇ ਉਸ ਟੁਕੜੇ ਤੇ ਪਾਣੀ ਦੇ ਉਸ ਪਿਆਲੇ ਤੇ ਜਿਹੜਾ ਲੋੜਵੰਦ ਨੂੰ ਦਿੱਤਾ ਜਾਂਦਾ ਹੈ, ਬਹੁਤ ਬਰਕਤਾਂ ਪ੍ਰਾਪਤ ਹੰਦੀਆਂ ਹਨ ਲੱਖਾਂ ਰੋਜ਼ਿਆਂ ਤੇ ਲੱਖਾਂ ਨਮਾਜ਼ਾਂ ਦੇ ਬਦਲੇ ਵਿਚ ।

ਖਾਣੇ ਦੇ ਤੌਰ-ਤਰੀਕਿਆਂ ਦਾ ਵੀ ਧਿਆਨ ਰੱਖਿਆ ਜਾਂਦਾ ਸੀ । ਖਾਣ ਤੋਂ ਪਹਿਲਾਂ ਹੱਥ ਧੁਲਵਾਣ ਦਾ ਵੀ ਪ੍ਰਬੰਧ ਸੀ । ਇਸ ਸੰਬੰਧ ਵਿਚ ਨਬੀ ਦੀ ਸੁੰਨਤ ਦਾ ਪੂਰਾ ਵਿਵਰਣ ਸ਼ੇਖ ਆਪਣੀਆਂ ਮਜਲਸਾਂ ਵਿਚ ਬਿਆਨ ਕਰਦੇ ਸਨ । ਇਕ ਵਾਰ ਖਾਣਾ ਹੋ ਗਿਆ ਤਾਂ ਅਮੀਰ ਖ਼ੁਸਰੋ ਬਰਤਨਾਂ ਨੂੰ ਪੂੰਝ ਪੂੰਝ ਕੇ ਚੱਟਨ ਲੱਗੇ । ਹਜ਼ਰਤ ਸ਼ੇਖ ਨੇ ਫਰਮਾਇਆ, "ਤੁਰਕ ! ਕੀ ਕਰ ਰਿਹਾ ਏਂ ?" "ਹਜ਼ੂਰ ਇਕ ਬਜ਼ੁਰਗ ਸਨ ਜਿਨ੍ਹਾਂ ਨੂੰ ਲੋਕਾਂ ਨੇ 'ਖ੍ਵਾਜਾ ਕਾਸਾਲੀਸ' ਦਾ ਲਕਬ ਦਿੱਤਾ ਸੀ ਇਹੀ ਇੱਛਾ ਹੈ ।"

ਹਜ਼ਰਤ ਸ਼ੇਖ ਇਸ ਸੰਬੰਧ ਵਿਚ ਛੋਟੀ ਤੋਂ ਛੋਟੀ ਚੀਜ਼ ਦਾ ਖਿਆਲ ਰੱਖਦੇ ਸਨ । ਜਿਸ ਸਮੇਂ ਖਾਣਾ ਲਗਾਇਆ ਜਾਂਦਾ ਤਾਂ ਹੁਕਮ ਸੀ ਕਿ ਮਹਿਮਾਨ ਨਾਲ ਇਸ ਤਰ੍ਹਾਂ ਦੀ ਕੋਈ ਗੱਲ ਨਾ ਕੀਤੀ ਜਾਵੇ ਕਿ ਜੇ ਉਸ ਦਾ ਰੋਜ਼ਾ ਹੋਵੇ ਤਾਂ ਇਹ ਦੱਸਣ ਲਈ ਉਹ ਮਜਬੂਰ ਨਾ ਕੀਤੇ ਜਾਣ ਅਤੇ ਜੇ ਨਾ ਰੱਖਿਆ ਹੋਵੇ ਤਾਂ ਉਹ ਮਹਿਸੂਸ ਨਾ ਕਰੇ ।

### ਆਣ ਵਾਲੇ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ

ਖ਼ਾਨਗਾਹ ਵਿਚ ਜੋ ਵੀ ਆਉਂਦਾ, ਖਾਲੀ ਹੱਥ ਹੋਵੇ ਜਾਂ ਤੋਹਫ਼ਿਆਂ ਨਾਲ, ਕੋਈ ਨਾ ਕੋਈ ਆਸ਼ਾ ਦਿਲ ਵਿਚ ਜ਼ਰੂਰ ਰੱਖਦਾ । ਕੁਝ ਲੋਕ ਆਤਮਿਕ ਸੁਧਾਰ ਤੇ ਸਿੱਖਿਆ ਦੀ ਗਰਜ਼ ਨਾਲ ਆਉਂਦੇ । ਅਜਿਹੇ ਲੋਕ ਸ਼ੇਖ ਨਸੀਰੁੱਦੀਨ ਚਿਰਾਗ਼ ਦੇਹਲੀ ਦੇ ਕਹਿਣ ਅਨੁਸਾਰ ਹਮੇਸ਼ਾਂ ਖੁਸ਼ੀ ਦਾ ਕਾਰਨ ਹੁੰਦੇ ਅਤੇ ਉਨ੍ਹਾਂ ਨਾਲ ਸਮਾਂ ਬਤੀਤ ਕਰਨ ਵਿਚ ਆਤਮਿਕ ਸ਼ਾਂਤੀ ਮਹਿਸੂਸ ਕਰਦੇ, ਪਰ ਅਜਿਹੇ ਲੋਕ ਬਹੁਤ ਘੱਟ ਹੁੰਦੇ ਸਨ । ਬਹੁਤੇ ਲੋਕ ਦੁਨੀਆਵੀ ਆਸ਼ੇ ਲੈ ਕੇ ਆਉਂਦੇ ਅਤੇ ਇਹ ਯਕੀਨ ਨਾਲ ਆਉਂਦੇ ਕਿ ਸ਼ੇਖ ਦੀ ਦੁਆ ਨਾਲ ਇਨ੍ਹਾਂ ਦੀਆਂ ਸਮੱਸਿਆਵਾਂ ਹੱਲ ਹੋ ਜਾਣਗੀਆਂ ਅਤੇ ਮੁਸ਼ਕਲਾਂ ਦੂਰ ਹੋ ਜਾਣਗੀਆਂ । ਹਜ਼ਰਤ ਸ਼ੇਖ ਹਰ ਬੰਦੇ ਤੋਂ ਉਸ ਦੀ ਪਰੇਸ਼ਾਨੀ ਅਤੇ ਦਿਮਾਗ਼ੀ ਹਾਲਤ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਅਤੇ ਉਸ ਦੀ ਪਰੇਸ਼ਾਨੀ ਨੂੰ ਆਪਣੇ ਉਪਰ ਧਾਰ ਕੇ ਅੱਲ੍ਹਾ-ਤਾਅਲਾ ਅੱਗੇ ਦੁਆ ਕਰਦੇ, ਕਿਸੇ ਨੂੰ ਵਜੀਫ਼ਾ ਦੱਸ ਦੇਂਦੇ, ਕਿਸੇ ਨੂੰ ਰੁਪਏ ਅਤੇ ਕਪੜਾ ਪ੍ਰਦਾਨ ਕਰਦੇ, ਕਿਸੇ ਨੂੰ ਸਫ਼ਾਰਸ਼ ਦਾ ਖ਼ਤ ਲਿਖ ਦੇਂਦੇ । ਸਮੱਸਿਆਵਾਂ ਵੀ ਉਤਨੀਆਂ ਹੀ ਹੁੰਦੀਆਂ ਜਿਤਨੀਆਂ ਕਿ ਮਨੁੱਖੀ ਜੀਵਨ ਦੇ ਝੰਜਟ । "ਮੈਂ ਕਈ ਲੜਕੀਆਂ ਦਾ ਪਿਓ ਹਾਂ । ਇਨ੍ਹਾਂ ਦੀ ਸ਼ਾਦੀ ਦਾ ਕੋਈ ਪ੍ਰਬੰਧ ਨਹੀਂ, ਕੀ ਕਰਾਂ ?" "ਮੇਰਾ 'ਮੁਆਫ਼ੀਨਾਮਾ' ਗੁਆਚ ਗਿਆ ਹੈ, ਨਕਲ ਮਿਲਣੀ ਮੁਸ਼ਕਲ ਹੈ, ਹੁਣ ਕੀ ਕਰਾਂ ?" "ਮੇਰਾ ਘੋੜਾ ਗੁੰਮ ਗਿਆ ਹੈ ।" "ਮੇਰਾ ਦਿਲ ਕਿਸੀ ਦੇ ਇਸ਼ਕ ਵਿਚ ਬੇ-ਚੈਨ ਹੈ ।" – ਇਹ ਅਤੇ ਇਸ ਤਰ੍ਹਾਂ ਦੀਆਂ ਸੈਂਕੜੇ ਸਮੱਸਿਆਵਾਂ ਸ਼ੇਖ ਦੇ ਸਾਹਮਣੇ ਆਉਂਦੀਆਂ ਅਤੇ ਸਾਰਿਆਂ ਨਾਲ ਅਜਿਹੇ ਪਿਆਰ ਤੇ ਹਮਦਰਦੀ ਨਾਲ ਪੇਸ਼ ਆਉਂਦੇ ਕਿ ਹਰ ਆਣ ਵਾਲੇ ਨੂੰ ਰਾਹਿਤ ਤੇ ਖੁਸ਼ੀ ਮਹਿਸੂਸ ਹੁੰਦੀ । ਲੋਕਾਂ ਦੀਆਂ ਛੋਟੀਆਂ ਛੋਟੀਆਂ ਜ਼ਰੂਰਤਾਂ ਪੂਰੀਆਂ ਕਰ ਦੇਣਾ, ਇਤਨਾ ਮੁਸ਼ਕਲ ਨਹੀਂ, ਜਿਤਨਾ ਇਨ੍ਹਾਂ ਦੇ ਦਿਲਾਂ ਨੂੰ ਸੱਚੀ ਸ਼ਾਂਤੀ ਤੇ ਰਾਹਿਤ ਪਹੁੰਚਾਣਾ । ਸ਼ੇਖ ਸੱਭ ਤੋਂ ਪਹਿਲਾਂ ਇਨ੍ਹਾਂ ਵੱਲ ਹੀ ਧਿਆਨ ਦੇਂਦੇ

ਸਨ । ਕਦੀ ਕਦੀ ਇੰਝ ਵੀ ਹੁੰਦਾ ਕਿ ਕੋਈ ਆਦਮੀ ਬੇ-ਬਾਕੀ ਅਤੇ ਬਦਤਮੀਜ਼ੀ ਤੇ ਉਤਰ ਆਉਂਦਾ, ਖ਼ਾਨਗਾਹ ਦੇ ਲੋਕ ਵੀ ਗੁੱਸੇ ਵਿਚ ਆ ਜਾਂਦੇ । ਪਰ ਸ਼ੇਖ ਉਸ ਨੂੰ ਵੀ ਬਿਨ੍ਹਾਂ ਰਾਜ਼ੀ ਕੀਤੇ ਨਾ ਜਾਣ ਦੇਂਦੇ ।

ਬਾਬਾ ਸਾਹਿਬ ਨੇ ਹਿਦਾਇਤ ਕੀਤੀ ਸੀ ਕਿ ਤਾਅਵੀਜ਼ ਲਿਖਣਾ ਉਚਿਤ ਹੈ । ਇਸ ਵਾਸਤੇ ਹਜ਼ਰਤ ਮਹਿਬੂਬ ਅਲਾਹੀ ਵੀ ਤਾਅਵੀਜ਼ ਲੋਕਾਂ ਨੂੰ ਦੇਂਦੇ ਸਨ । ਬਾਬਾ ਸਾਹਿਬ ਦੀ ਦਾੜ੍ਹੀ ਦਾ ਇਕ ਵਾਲ ਉਨ੍ਹਾਂ ਨੇ ਸੰਭਾਲ ਕੇ ਰੱਖ ਲਿਆ ਸੀ । ਬੀਮਾਰਾਂ ਨੂੰ ਕਦੀ ਕਦੀ ਉਹ ਵਾਲ ਕੋਲ ਰੱਖਣ ਲਈ ਦੇ ਦੇਂਦੇ ਸਨ ਅਤੇ ਫਿਰ ਵਾਪਿਸ ਲੈ ਕੇ ਤਾਕ ਵਿਚ ਸੰਭਾਲ ਛੱਡਦੇ ਸਨ । ਇਸ ਤਰ੍ਹਾਂ ਦਿਲਦਾਰੀ ਦੇ ਜਿਤਨੇ ਕੰਮ ਸਨ ਉਹ ਸਵੇਰ ਤੋਂ ਰਾਤ ਤੱਕ ਕਰਦੇ ਰਹਿੰਦੇ ਸਨ । ਦੁੱਖੇ ਦਿਲਾਂ ਵਾਸਤੇ ਉਨ੍ਹਾਂ ਦੀ ਨੇੜਤਾ 'ਜਿਸ ਸੇ ਜਿਗਰ-ਇ-ਲਾਲਾ ਮੇਂ ਠੰਡਕ ਹੋ ਵੋ ਸੁਬਨਮ' ਵਾਲੀ ਗੱਲ ਸੀ ।

**ਉਰਸ ਦੇ ਸਮਾਗਮ**

ਸ਼ੇਖ ਨਿਜ਼ਾਮੁੱਦੀਨ ਔਲੀਆ ਆਪਣੇ ਬਜ਼ੁਰਗਾਂ ਦੇ ਉਰਸ ਬੜੀ ਵਿਉਂਤ ਤੇ ਪਾਬੰਦੀ ਨਾਲ ਕਰਦੇ ਸਨ । ਲੰਗਰ ਦੇ ਖਰਚੇ ਵਧਾ ਦਿੱਤੇ ਜਾਂਦੇ ਸਨ ਅਤੇ ਸਮਾਅ ਦਾ ਵਿਸ਼ੇਸ਼ ਪ੍ਰਬੰਧ ਹੁੰਦਾ ਸੀ । ਖਾਣਾ ਘਰਾਂ ਵਿਚ ਵੀ ਭੇਜਿਆ ਜਾਂਦਾ ਸੀ । ਤਬਰਕ (ਪ੍ਰਸ਼ਾਦ) ਦਾ ਵਿਸ਼ੇਸ਼ ਧਿਆਨ ਰੱਖਿਆ ਜਾਂਦਾ ਸੀ ਕਿ ਸਭ ਨੂੰ ਮਿਲ ਜਾਵੇ । ਮੌਲਾਨਾ ਬਰਹਾਨੱਦ-ਦੀਨ ਗ਼ਰੀਬ ਲੰਗਰ ਦੀਆਂ ਰੋਟੀਆ ਅਜਿਹੇ ਅਵਸਰਾਂ ਤੇ ਸੁਕਾ ਕੇ ਰੱਖ ਲੈਂਦੇ ਸਨ ਅਤੇ ਬੀਮਾਰਾਂ ਨੂੰ ਦੇਂਦੇ ਸਨ । ਆਪ ਸ਼ੇਖ ਇਸ ਬਾਰੇ ਪੁੱਛਦੇ ਸਨ ਕਿ ਖਾਣਾ ਕਿਸ ਕਿਸ ਨੂੰ ਭੇਜਿਆ ਗਿਆ ਹੈ ਅਤੇ ਕੌਣ ਕੌਣ ਇਨ੍ਹਾਂ ਸਮਾਗਮਾਂ ਵਿਚ ਸ਼ਾਮਲ ਹੋਇਆ ।

**ਸਮਾਅ**

ਹਜ਼ਰਤ ਮਹਿਬੂਬ ਅਲਾਹੀ ਦੀ ਖ਼ਾਨਗਾਹ ਵਿਖੇ ਕਵਾਲਾਂ ਦਾ ਹਮੇਸ਼ਾਂ ਪ੍ਰਬੰਧ ਰਹਿੰਦਾ ਸੀ । ਕਈ ਵਾਰੀ ਕਿਸੀ ਸੁਰੀਲੀ ਆਵਾਜ਼ ਵਾਲੇ ਮੁਰੀਦ ਜਾਂ ਸ਼ਾਇਰ ਤੋਂ ਵੀ ਸ਼ੇਅਰ ਤਰੰਨੁਮ ਵਿਚ ਸੁਣ ਲੈਂਦੇ ਸਨ । ਪਰ ਆਮ ਤੌਰ ਤੇ ਇਹ ਸੇਵਾ ਕਵਾਲ ਹੀ ਨਿਭਾਉਂਦੇ ਸਨ । ਸ਼ੇਖ ਨੇ ਸਮਾਅ ਦੀਆਂ ਚਾਰ ਕਿਸਮਾਂ ਦੱਸੀਆਂ ਹਨ : ਹਲਾਲ, ਹਰਾਮ, ਮਕਰੂਹ ਅਤੇ ਸਬਾਹ । ਜਿਸ ਦਾ ਬਿਲਕੁਲ ਹੱਕ ਦੀ ਤਰਫ਼ ਹੋਵੇ, ਉਸ ਲਈ ਹਲਾਲ, ਜਿਸ ਦਾ ਬਹੁਤਾ ਹੱਕ ਵੱਲ ਹੋਵੇ ਉਸ ਲਈ ਸਬਾਹ; ਜਿਸ ਦਾ ਧਿਆਨ ਮਜਾਜ਼ ਵੱਲ ਹੋਵੇ ਉਸ ਵਾਸਤੇ ਮਕਰੂਹ ਅਤੇ ਜਿਸ ਦਾ ਧਿਆਨ ਬਿਲਕੁਲ ਹੀ ਮਜਾਜ਼ ਵੱਲ ਹੋਵੇ ਉਸ ਲਈ ਹਰਾਮ । ਫਿਰ ਜਿਨ੍ਹਾਂ ਲਈ ਸਮਾਅ ਹਲਾਲ ਸੀ ਉਨ੍ਹਾਂ ਵਾਸਤੇ ਵੀ ਕਈ ਸ਼ਰਤਾਂ ਸਨ ਜਿਨ੍ਹਾਂ ਉਤੇ ਵਿਸ਼ੇਸ਼ ਜ਼ੋਰ ਦਿੱਤਾ ਜਾਂਦਾ ਸੀ, ਗਾਣ ਵਾਲਾਮਰਦ ਹੋਵੇ, ਲੜਕਾ ਹੋਵੇ, ਜਨਾਨੀ ਨਾ ਹੋਵੇ । ਸੁਨਣ ਵਾਲੇ ਯਾਦ-ਇ-ਹੱਕ ਤੋਂ ਖਾਲੀ ਨਾ ਹੋਣ । ਜਿਹੜੀ ਚੀਜ਼ ਸੁਣਾਈ ਜਾਵੇ ਉਹ ਅਸ਼ਲੀਲ ਨਾ ਹੋਵੇ । ਮਜ਼ਾਮੀਰ (ਸਾਜ਼ਾਂ) ਦਾ ਪ੍ਰਯੋਗ ਨਾ ਕੀਤਾ ਜਾਵੇ ।

ਹਜ਼ਰਤ ਮਹਿਬੂਬ ਅਲਾਹੀ ਦਾ ਨੇਮ ਸੀ ਕਿ ਜਦ ਕਿਸੀ ਸਮਾਅ ਵਿਚ ਸ਼ਾਮਲ ਹੋਣਾ ਕਬੂਲ ਫ਼ੁਰਮਾਉਂਦੇ ਤਾਂ ਦੋ ਦਿਨ ਪਹਿਲਾਂ ਹੀ ਅਫ਼ਤਾਰ ਵਿਚ ਕਮੀ ਕਰ ਲੈਂਦੇ ਸਨ । ਦਿੱਲੀ ਵਿਚ ਜਿੱਥੇ ਵੀ ਮਹਿਫ਼ਲ ਹੁੰਦੀ ਅਤੇ ਕਿਹੋ ਕਿਹੋ ਜਿਹੇ ਸ਼ੇਖ ਅਤੇ ਸੱਜਾਦਾ ਸਾਹਿਬ ਉਥੇ

ਹਾਜ਼ਰ ਹੁੰਦੇ, ਪਰ ਸਦਰ ਨਸ਼ੀਨ ਹਜ਼ਰਤ ਮਹਿਬੂਬ ਅਲਾਹੀ ਹੀ ਹੁੰਦੇ, ਭਾਵੇਂ ਆਪ ਸਾਹਿਬ-ਇ-ਸਮਾਅ ਨਹੀਂ ਬਣਦੇ ।

ਹਜ਼ਰਤ ਸ਼ੇਖ ਦਾ ਇਕ ਕਵਾਲ ਹਸਨ ਮੈਮੰਦੀ ਸੀ । ਜਿਸ ਦੇ ਗਾਣੇ ਦੀ ਤਾਸੀਰ ਬੇ-ਮਿਸਾਲ ਸੀ । ਦੂਜਾ ਸਾਮਤ ਸੀ, ਜੋ ਸੰਗੀਤ ਵਿਦਿਆ ਵਿਚ ਲਾਜ਼ਵਾਬ ਸੀ । ਸ਼ੇਖ ਦਾ ਦਸਤੂਰ ਸੀ ਕਿ ਸਮਾਅ ਸਮੇਂ ਜਿਹੜਾ ਕਪੜਾ ਜਾਂ ਦਸਤਾਰਚਾ ਹੰਝੂਆਂ ਨਾਲ ਭਿੱਜ ਜਾਂਦਾ ਉਹ ਕਵਾਲ ਨੂੰ ਦੇ ਦੇਂਦੇ ਸਨ । ਜਦ ਸ਼ੇਖ ਕਿਸੇ ਬਾਗ਼ ਜਾਂ ਬਗੀਚੇ ਵਿਚ ਤਸ਼ਰੀਫ਼ ਲੈ ਜਾਂਦੇ ਤਾਂ ਝੋਲੇ ਦੇ ਇਕ ਪਾਸੇ ਇਕਬਾਲ ਤੇ ਦੂਜੇ ਪਾਸੇ ਅਬਦੁੱਲ੍ਹ ਚਲਦੇ ਅਤੇ ਨਰਮ ਤੇ ਪ੍ਰਭਾਵ ਭਿੱਜੇ ਸ਼ਬਦਾਂ ਵਿਚ ਸ਼ੇਅਰ ਪੜ੍ਹਦੇ ਸਨ । ਸੁਲਤਾਨੁਲ ਮਸ਼ਾਇਖ਼ ਤੇ ਵਜੂਦ ਦੀ ਹਾਲਤ ਹਾਵੀ ਹੋ ਜਾਂਦੀ ਅਤੇ ਹੰਝੂ ਉਨ੍ਹਾਂ ਦੀਆਂ ਅੱਖਾਂ ਵਿਚੋਂ ਵਹਿ ਤੁਰਦੇ ।

ਹਜ਼ਰਤ ਸ਼ੇਖ ਹਿੰਦੀ ਦੇ ਦੋਹੜੇ ਵੀ ਬੜੇ ਪਸੰਦ ਕਰਦੇ ਸਨ । ਇਕ ਵਾਰ ਇਕ ਕਵਾਲ ਨੇ ਗਾਣਾ ਸ਼ੁਰੂ ਕੀਤਾ :

ਬਕਿਆ ਬਿਨ ਵਾਜੀ ਐਸਾ ਸੁੱਖ ਸੈਨ ਯਾਸੈਨ ਤਾਂ ਆਪ ਨੱਚਨ ਲੱਗੇ । ਇਕ ਥਾਂ ਰਹਟ ਚਲ ਰਿਹਾ ਸੀ । ਬੈਲਾਂ ਨੂੰ ਹੱਕਣ ਵਾਲਾ ਕਹਿ ਰਿਹਾ ਸੀ, 'ਬਾਹਰੀ ਹੋ ਬਾਹਰ'' ਇਹ ਸੁਣ ਕੇ ਸ਼ੇਖ ਵਿਸਮਾਦ ਦੀ ਅਵਸਥਾ ਵਿਚ ਪੁੱਜ ਗਏ ।

ਇਕ ਵਾਰੀ ਜਮਾਇਤਖ਼ਾਨੇ ਦੇ ਉਪਰਲੇ ਹਿੱਸੇ ਵਿਚ ਸਮਾਅ ਦੀ ਮਹਿਫ਼ਲ ਜੰਮੀ । ਇਹ ਗਿਆਸੁਦੀਨ ਤੁਗ਼ਲਕ ਦਾ ਜ਼ਮਾਨਾ ਸੀ ਅਤੇ ਸ਼ਾਇਦ ਸਮਾਅ ਦੀ ਵੱਡੀ ਮਹਿਫ਼ਲ ਤੇ ਕੁਝ ਇਤਰਾਜ਼ ਹੋਵੇਗਾ ਜਿਸ ਕਰਕੇ ਇਹ ਮਜਲਿਸ ਕੋਠੇ ਤੇ ਹੋ ਰਹੀ ਸੀ । ਮੀਰ ਖ਼ੁਰਦ ਦਾ ਖਾਸ ਤੌਰ ਤੇ ਇਹ ਲਿਖਣਾ ਕਿ ਇਹ ਗਿਆਸੁਦੀਨ ਤੁਗ਼ਲਕ ਦੇ ਸਮੇਂ ਦੀ ਗੱਲ ਹੈ, ਵਿਅਰਥ ਨਹੀਂ । ਅਮੀਰ ਖ਼ੁਸਰੋ ਖੜੋਤੇ ਸਨ ਅਤੇ ਸ਼ੇਖ ਚਾਰਪਾਈ ਤੇ ਤਸ਼ਰੀਫ਼ ਰੱਖਦੇ ਸਨ । ਮੁਰੀਦ ਬੜੀ ਗਿਣਤੀ ਵਿਚ ਮੌਜੂਦ ਸਨ । ਹਸਨ ਮੈਮੰਦੀ ਨੇ ਸਾਅਦੀ ਦਾ ਸ਼ੇਅਰ ਗਾਇਆ :

> ਸਾਅਦੀ ਤੋਂ ਕੇਸਤੀ ਕਿ ਦਰ ਆਈ ਦਰੀਂ ਕਮੰਦ
> ਚੰਦਾ ਫਤਾਦਾ ਅੰਦ ਕਿ ਮਾ ਸੈਦ-ਇ-ਲਾਗ਼ਰੇਮ
> (ਐ ਸਾਅਦੀ ਤੇਰੀ ਕੀ ਹੈਸੀਅਤ ਹੈ ਕਿ ਤੂੰ ਸ਼ਿਕਾਰ ਦੇ ਜਾਲ ਵਿਚ ਫਸੇਂ । ਸਾਡੇ ਤੋਂ ਪਹਿਲਾਂ ਤਾਂ (ਬੜੇ ਮੋਟੇ) ਸ਼ਿਕਾਰ ਇਸ ਜਾਲ ਵਿਚ ਫਸ ਚੁਕੇ ਹਨ ਅਤੇ (ਇਨ੍ਹਾਂ ਦੇ ਮੁਕਾਬਲੇ ਵਿਚ) ਅਸੀਂ ਬੜੇ ਕਮਜ਼ੋਰ ਹਾਂ ।

ਤਾਂ ਹਜ਼ਰਤ ਦੇ ਹੰਝੂ ਵਹਿ ਤੁਰੇ ਅਤੇ ਪਤਲੀ ਦਸਤਾਰ ਦੇ ਟੁਕੜੇ ਜਿਹੜੇ ਫਾੜ ਫਾੜ ਕੇ ਉਨ੍ਹਾਂ ਨੂੰ ਪੇਸ਼ ਕੀਤੇ ਜਾਂਦੇ ਸਨ, ਹਸਨ ਮੈਮੰਦੀ ਨੂੰ ਹੰਝੂ ਪੂੰਝ ਪੂੰਝ ਕੇ ਦੇਂਦੇ ਰਹੇ । ਫਿਰ ਅਮੀਰ ਖ਼ੁਸਰੋ ਦੇ ਸਪੁੱਤਰ ਅਮੀਰ ਹਾਜੀ ਨੇ ਇਕ ਗ਼ਜ਼ਲ ਪੜ੍ਹਨੀ ਸ਼ੁਰੂ ਕੀਤੀ ਜਦ ਇਸ ਸ਼ੇਅਰ ਤੇ ਪੁੱਜੇ :

> ਖ਼ੁਸਰੋ ਤੇ ਕੀਸਤੀ ਕਿ ਦਰ ਆਈ ਦਰੀਂ ਸ਼ੁਮਰ
> ਕੀਨ ਇਸ਼ਕ ਤੇਰਾ ਬਰ ਸਰ ਮਰਦਾਂ ਦੀਂ ਜ਼ਰਾਅਤ
> (ਖ਼ੁਸਰੋ ਭਲਾ ਤੇਰੀ ਕੀ ਹੈਸੀਅਤ ਹੈ ਕਿ ਤੂੰ ਕਿਸੇ ਗਿਣਤੀ ਵਿਚ ਆਏਂ (ਕਿਉਂਕਿ) ਇਸ ਨੇ ਤਾਂ ਇਸ ਇਸ਼ਕ ਦੀ ਤਲਵਾਰ ਨੂੰ ਵੱਡੇ ਵੱਡੇ ਜਵਾਨ ਮਰਦਾਂ ਤੇ ਚਲਾਇਆ ਹੈ । )

ਤਾਂ ਸ਼ੇਖ ਉਪਰ ਹਾਲ ਤੇ ਵਜ਼ਦ ਦੀ ਕੇਫ਼ੀਅਤ ਤਾਰੀ ਹੋ ਗਈ । ਅਮੀਰ ਹਾਜੀ ਇਸ

ਸ਼ੇਅਰ ਨੂੰ ਵਾਰ ਵਾਰ ਪੜ੍ਹਦੇ ਸਨ ਅਤੇ ਸ਼ੇਖ ਇਕ ਦਸਤਾਰਚਾ ਹਸਨ ਕਵਾਲ ਦੇ ਪਾਸ ਸੁੱਟਦੇ ਸਨ ਅਤੇ ਦੂਜਾ ਅਮੀਰ ਹਾਜੀ ਵੱਲ । ਫਿਰ ਸ਼ੇਖ ਨੇ ਖ੍ਵਾਜਾ ਮੂਸਾ (ਮੌਲਾਨਾ ਬਦਰੁੱਦ-ਦੀਨ ਦੇ ਸਪੁੱਤਰ ਅਸਹਾਕ) ਨੂੰ ਨੱਚਣ ਦਾ ਇਸ਼ਾਰਾ ਕੀਤਾ । ਸ਼ੇਖ ਉਪਰ ਅਜਿਹੀ ਮਸਤੀ ਆਈ ਕਿ ਤਕਰੀਬਨ ਅੱਧਾ ਦਿਨ ਇਸੇ ਵਿਚ ਡੁੱਬੇ ਰਹੇ ।

## 7. ਸਦਾਚਾਰਕ ਤੇ ਰਹੱਸਵਾਦੀ ਸਿੱਖਿਆ

ਮਰਾਂ ਫਕਰ ਬਹਿਤਰ ਹੈ ਅਸਕੰਦਰੀ ਸੇ
ਯੇ ਅਦਮ ਗਰੀ ਹੈ ਵੋ ਆਈਨਾ ਸਾਜ਼ੀ
— ਇਕਬਾਲ

ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਆਪਣੇ ਜੀਵਨ ਦੇ ਤਕਰੀਬਨ ੭੦ ਸਾਲ ਇਸ ਆਸ਼ੇ ਅਤੇ ਲਗਨ ਵਿਚ ਬਤੀਤ ਕੀਤੇ ਸਨ ਕਿ ਲੋਕਾਂ ਦੇ ਦਿਲਾਂ ਵਿਚ ਕਰਤਾ ਪੁਰਖ ਦਾ ਸੱਚਾ ਸੰਬੰਧ ਪੈਦਾ ਕੀਤਾ ਜਾ ਸਕੇ। ਜੀਵਨ ਦੀ ਦੌੜ ਵਿਚ ਥੱਕੇ ਹਾਰੇ ਤੇ ਟੁੱਟੇ ਮਨੁੱਖਾਂ ਦੀ ਮਦਦ ਕੀਤੀ ਜਾਵੇ ਅਤੇ ਮਨੁੱਖ ਨੂੰ ਮਨੁੱਖਤਾ ਦਾ ਪਾਠ ਪੜ੍ਹਾਇਆ ਜਾਵੇ। ਅਮੀਰ ਖ਼ੁਸਰੋ ਵਾਂਗ ਉਹ ਵੀ ਮਹਿਸੂਸ ਕਰਦੇ ਸਨ ਕਿ ਆਦਮੀ ਵੱਧਦੇ ਜਾਂਦੇ ਹਨ ਅਤੇ ਆਦਮੀਅਤ ਘਟਦੀ ਜਾਂਦੀ ਹੈ। ਉਨ੍ਹਾਂ ਦੇ ਜੀਵਨ ਦਾ ਸ਼ਾਇਦ ਹੀ ਕੋਈ ਅਜਿਹਾ ਦਿਨ ਗੁਜ਼ਰਿਆ ਹੋਵੇਗਾ ਜਦ ਇਸ ਆਸ਼ੇ ਤੋਂ ਉਨ੍ਹਾਂ ਦਾ ਦਿਲ ਖਾਲੀ ਰਿਹਾ ਹੋਵੇ ਜਾਂ ਕੋਈ ਰਾਤ ਉਨ੍ਹਾਂ ਨੇ ਅਜਿਹੀ ਬਤੀਤ ਕੀਤੀ ਹੋਵੇ ਜਿਸ ਵਿਚ ਗਰੀਬਾਂ ਦੀ ਬੇਬਸੀ ਤੇ ਉਨ੍ਹਾਂ ਨੇ ਅੱਥਰੂ ਨਾ ਬਹਾਏ ਹੋਣ। ਉਨ੍ਹਾਂ ਨੇ ਸਦਾਚਾਰ ਦੇ ਨਿਰਜੀਵ ਸੰਕਲਪ ਵਿਚ ਜਾਨ ਪਾ ਦਿਤੀ ਅਤੇ ਰੂਹਾਨੀ ਤਰਬੀਅਤ ਦਾ ਅਜਿਹਾ ਵੱਡਾ ਮੀਨਾਰ ਬਣ ਗਏ ਕਿ ਦੂਰ ਦੂਰ ਤੱਕ ਉਸ ਦੀ ਰੋਸ਼ਨੀ ਵਿਚ ਰਸਤੇ ਹੀ ਨਹੀਂ ਦਿਲ ਵੀ ਰੁਸ਼ਨਾ ਗਏ। ਅਜਿਹੀ ਸ਼ਖ਼ਸੀਅਤ ਅਸਲ ਵਿਚ ਰਚਨਾ ਦਾ ਆਸ਼ਾ ਪੂਰਾ ਕਰਦੀ ਹੈ ਅਤੇ ਇਨਸਾਨਾਂ ਲਈ ਕਾਮਯਾਬੀ ਦੀ ਬਸ਼ਾਰਤ ਬਣ ਜਾਂਦੀ ਹੈ। ਅਮੀਰ ਖ਼ੁਸਰੋ ਲਿਖਦੇ ਹਨ ਕਿ ਅਲ੍ਹਾ-ਤਾਅਲਾ ਨੇ ਇਨ੍ਹਾਂ ਦੇ ਮੁਰਸ਼ਦ ਨੂੰ "ਪਏ ਗ਼ਮ ਬਰੀ" (ਗ਼ਮ ਉਠਾਣ ਵਾਲਾ) ਪੈਦਾ ਕੀਤਾ ਸੀ।

### ਅੱਲ੍ਹਾ ਦੀ ਮੁਹੱਬਤ

ਸ਼ੇਖ ਨਿਜ਼ਾਮੁੱਦੀਨ ਔਲੀਆ ਦਾ ਕਹਿਣਾ ਸੀ ਕਿ ਅੱਲ੍ਹਾ ਦੀ ਮੁਹੱਬਤ ਬਿਨ੍ਹਾਂ ਇਨਸਾਨੀ ਜੀਵਨ ਅਧੂਰਾ ਤੇ ਊਣਾ ਰਹਿੰਦਾ ਹੈ। ਮੁਹੱਬਤ ਅਤੇ ਇਸ਼ਕ ਜ਼ੌਹਰ ਹਨ, ਫ਼ਰਿਸ਼ਤਿਆਂ ਨੂੰ ਇਸਦਾ ਹਿੱਸਾ ਨਹੀਂ ਦਿਤਾ ਗਿਆ, ਉਹ ਇਸ ਦੇ ਸੁਆਦ ਨੂੰ ਨਹੀਂ ਸਮਝਦੇ। ਮੌਲਾਨਾ ਫ਼ਖ਼ਰੁੱਦ-ਦੀਨ ਮੌਹੂਜ਼ੀ ਨੂੰ ਇਕ ਖ਼ਤ ਵਿਚ ਲਿਖਦੇ ਹਨ :

> 'ਅਸਹਾਬ-ਇ-ਤਰੀਕਤ ਇਸ ਗੱਲ ਤੇ ਸਹਮਤ ਹਨ ਕਿ.........ਇਨਸਾਨੀ ਖ਼ਲਕਤ ਨਾਲ.........ਵਿਸ਼ੇਸ਼ ਆਸ਼ਾ ਮੁਹੱਬਤ ਰਬੁੱਲ ਆਲਮੀਨ ਹੈ............ਮੁਹੱਬਤ ਦੋ ਤਰ੍ਹਾਂ ਦੀ ਹੁੰਦੀ ਹੈ। ਜ਼ਾਤੀ ਤੇ ਸਫ਼ਾਈ। ਜ਼ਾਤੀ ਮੁਹੱਬਤ ਪਰਮਾਤਮਾ ਦੀ ਦੇਣ ਹੈ। ਕੋਸ਼ਿਸ਼ ਨਾਲ ਮਿਲਦੀ ਹੈ। ਸਫ਼ਾਈ ਮੁਹੱਬਤ ਵਿਚ ਕੋਸ਼ਿਸ਼ ਨੂੰ ਵੀ ਦਖ਼ਲ ਹੈ........

ਇਸ ਵਾਸਤੇ ਜ਼ਿਕਰ ਜ਼ਰੂਰੀ ਹੈ । ਚਾਰ ਚੀਜ਼ਾਂ ਦਿਲ ਨੂੰ ਜ਼ਿਕਰ ਲਈ ਵਿਹਲ ਨਹੀਂ ਦੇਂਦੀਆਂ.........ਖ਼ਲਕ, ਦੁਨੀਆਂ, ਨਫ਼ਸ ਅਤੇ ਸ਼ੈਤਾਨ ।

## ਰਸੂਲ ਦੀ ਪੈਰਵੀ

ਇਤਬਾਅ-ਇ-ਰਸੂਲ ਨੂੰ ਸੁਲਤਾਨੁਲ ਮਸ਼ਾਇਖ਼ ਅਲਾਹੀ ਮੁਹੱਬਤ ਦਾ ਸਭ ਤੋਂ ਪ੍ਰਭਾਵਸ਼ਾਲੀ ਸਾਧਨ ਦੱਸਦੇ ਸਨ । ਉਨ੍ਹਾਂ ਦੇ ਖ਼ਲਾਫ਼ਤਨਾਮਿਆਂ ਵਿਚ ਇਸ ਤਰ੍ਹਾਂ ਦੀ ਹਦਾਇਤ ਹੁੰਦੀ ਸੀ । ਆਪ ਸ਼ੇਖ ਦੇ ਜੀਵਨ ਵਿਚ ਰਸੂਲ ਦਾ ਇਸ਼ਕ ਇਸ ਤਰ੍ਹਾਂ ਰਚ ਗਿਆ ਸੀ ਕਿ ਹਰ ਅਵਸਰ ਤੇ ਕੋਈ ਹਦੀਸ ਬਿਆਨ ਕਰਦੇ ਜਾਂ ਸੁੰਨਤ-ਇ-ਰਸੂਲ ਦੀ ਵਿਸ਼ੇਸ਼ਤਾ ਅਤੇ ਵਡੱਪਣ ਬਾਰੇ ਗੱਲਾਂ ਕਰਦੇ । ਉਨ੍ਹਾਂ ਦੇ ਇਸ਼ਕ ਦੀ ਗ਼ੈਰਤ ਇਸ ਤੱਥ ਨੂੰ ਕਬੂਲ ਨਹੀਂ ਕਰਦੀ ਸੀ ਕਿ ਹੱਜ ਬਦਲੇ ਜ਼ਿਆਰਤ-ਇ-ਰਸੂਲ ਕੀਤੀ ਜਾਵੇ । ਮੌਲਾਨਾ ਹਸਾਮੁੱਦ-ਦੀਨ, ਜਿਹੜੇ "ਕੁਵਤੁਲਕਲੂਬ" ਅਤੇ "ਐਯਾਉਲ ਅਲੂਮ" ਦੇ ਹਾਫ਼ਿਜ਼ ਸਨ, ਜਦ ਹੱਜ ਤੋਂ ਪਰਤੇ ਅਤੇ ਮਦੀਨਾ ਸ਼ਰੀਫ ਹਾਜ਼ਰੀ ਬਾਰੇ ਜਾਣਕਾਰੀ ਦਿਤੀ ਤਾਂ ਸ਼ੇਖ ਨੇ ਫਰਮਾਇਆ 'ਜਿਹੜਾ ਆਦਮੀ ਖਾਨਾ-ਇ-ਕਾਅਬਾ ਦੀ ਜ਼ਿਆਰਤ ਕਰਨਾ ਚਾਹੁੰਦਾ ਹੈ ਉਸ ਨੂੰ ਜਨਾਬ ਨਬੀ ਕਰੀਮ ਸਲਾ-ਅੱਲ੍ਹਾ ਅਲੀਹ-ਉ-ਸਲਮ ਦੀ ਜ਼ਿਆਰਤ ਦੀ ਅਲੱਗ ਨੀਅਤ ਕਰਨਾ ਅਤੇ ਇਸੇ ਨੀਅਤ ਨਾਲ ਜਾਣਾ ਚਾਹੀਦਾ ਹੈ, ਤਾਂ ਜੋ ਆ-ਹਜ਼ਰਤ-ਸਲਅਮ ਦੀ ਵਿਸ਼ੇਸ਼ ਜ਼ਿਆਰਤ ਦਾ ਭਾਗੀ ਬਣੇ । ਕਿਸੇ ਦੇ ਬਦਲੇ ਵਿਚ ਜ਼ਿਆਰਤ ਨਾ ਕਰੇ । ਮੌਲਾਨਾ ਹਸਾਮੁੱਦ-ਦੀਨ ਮੁਰਸ਼ਦ ਦਾ ਮਨਸ਼ਾ ਸਮਝ ਗਏ ਅਤੇ ਦੋਬਾਰਾ ਮਦੀਨਾ ਸ਼ਰੀਫ਼ ਦੀ ਨੀਯਤ ਨਾਲ ਚੱਲ ਪਏ ।

## ਅੰਤਰ-ਸੁਧੀ

ਹਜ਼ਰਤ ਸ਼ੇਖ ਦਾ ਕਹਿਣਾ ਸੀ ਕਿ ਜਦ ਤੱਕ ਮਨੁੱਖ ਆਪਣੇ ਅੰਦਰ ਦੀ ਸੁਧੀ ਨਹੀਂ ਕਰਦਾ ਉਸ ਦੀ ਰੂਹਾਨੀ ਉਨਤੀ ਸੰਭਵ ਨਹੀਂ । ਜਿਸ ਦਿਲ ਵਿਚ ਦਵੈਸ਼-ਭਾਵ, ਦੁਸ਼ਮਨੀ, ਹਸਦ ਤੇ ਬਦਲਾ ਲੈਣ ਦਾ ਜਜ਼ਬਾ ਹੋਵੇ ਉਹ ਰੱਬੀ ਨੂਰ ਦੇ ਕਾਬਿਲ ਨਹੀਂ ਬਣ ਸਕਦਾ । ਸਯੀਰੁਲ ਔਲੀਆ ਵਿਚ ਲਿਖਿਆ ਹੋਇਆ ਹੈ :

> "ਹਜ਼ਰਤ ਸੁਲਤਾਨੁਲ ਮਸ਼ਾਇਖ਼ ਫਰਮਾਉਂਦੇ ਸਨ ਕਿ ਆਦਮੀ ਦੇ ਅੰਦਰ ਤੋਂ ਜਿਹੜਾ ਸਾਹ ਬਾਹਰ ਨਿਕਲਦਾ ਹੈ ਉਹ ਇਕ ਅਜਿਹਾ ਨਫ਼ੀਸ ਤੇ ਬੇ-ਜੋੜ ਮੋਤੀ ਹੁੰਦਾ ਹੈ ਜਿਸ ਦਾ ਬਦਲ ਕਿਆਮਤ ਤੱਕ ਨਹੀਂ ਮਿਲ ਸਕਦਾ । ਰਾਤ ਦਿਨ, ਸਾਲ ਤੇ ਮਹੀਨੇ, ਗਰਮੀ ਸਰਦੀ ਤੇ ਬਰਸਾਤਾਂ ਉਂਝ ਹੀ ਲੰਘ ਜਾਂਦੀਆਂ ਹਨ । ਪਰ ਇਨਸਾਨ ਨੂੰ ਕਦੀ ਇਸ ਗੱਲ ਦਾ ਧਿਆਨ ਨਹੀਂ ਆਉਂਦਾ ਕਿ ਮੈਂ ਰਾਤ ਤੇ ਦਿਨ ਵਿਚ ਕਿਤਨੇ ਚੰਗੇ ਕੰਮ ਕੀਤੇ ਹਨ ਅਤੇ ਕਿਤਨੇ ਬੁਰੇ ਕੰਮ, ਚੰਗਾ ਹੈ ਕਿ ਆਦਮੀ ਹਮੇਸ਼ਾਂ ਗ਼ੌਰ ਕਰੇ ਕਿ ਮੈਂ ਦਿਨ ਵਿਚ ਕੀ ਕੀ ਅਤੇ ਰਾਤ ਨੂੰ ਕਿਹੜੀਆਂ ਕਿਹੜੀਆਂ ਗੱਲਾਂ ਤੇ ਅਮਲ ਕੀਤਾ ।"

ਸ਼ੇਖ ਦੀ ਤਾਲੀਮ ਸੀ ਕਿ ਆਦਮੀ ਨੂੰ ਲਗਾਤਾਰ ਆਪਣਾ ਨਿਰੀਖਣ ਕਰਨਾ ਚਾਹੀਦਾ ਹੈ । ਲੋਕ ਦੂਜਿਆਂ ਦੀ ਇਕ ਇਕ ਗੱਲ ਪਰਖਦੇ ਸਨ ਪਰ ਆਪ ਆਪਣੇ ਜੀਵਨ ਤੇ ਬਿਆਨ ਨਹੀਂ ਦੇਂਦੇ । ਫਰਮਾਇਆ ਕਰਦੇ ਸਨ ਕਿ ਬੁਰਾ ਕਹਿਣਾ ਬੁਰਾ ਹੈ ਪਰ ਕਿਸੇ ਦਾ ਬੁਰਾ ਚਾਹੁੰਣਾ

ਇਸ ਤੋਂ ਵੀ ਬੁਰਾ ਹੈ ।

**ਦਿਲਾਂ ਨੂੰ ਸ਼ਾਂਤੀ ਪਹੁੰਚਾਉਣਾ**

ਸ਼ੇਖ ਨਿਜ਼ਾਮੁੱਦੀਨ ਔਲੀਆ ਮਨੁਖੀ ਦਿਲਾਂ ਨੂੰ ਰਾਹਤ ਪਹੁੰਚਾਉਣੀ ਸੂਫ਼ੀਵਾਦ ਦੀ ਤਾਲੀਮ ਦਾ ਨਚੋੜ ਸਮਝਦੇ ਸਨ । ਉਹ ਸ਼ੇਖ ਅਬੂਸੇਯਦ ਅਬੂ-ਉਲ-ਖ਼ੈਰ ਦੀ ਇਕ ਘਟਨਾ ਬਿਆਨ ਕਰਦੇ ਸਨ ਕਿ ਕਿਸੇ ਨੇ ਇਕ ਦਿਨ ਉਨ੍ਹਾਂ ਤੋਂ ਪੁੱਛਿਆ ਕਿ ਹੱਕ ਦੇ ਪਾਸ ਕਿਤਨੇ ਰਸਤੇ ਗਏ ਹਨ । ਉਤਰ ਦਿਤਾ, "ਜਿਤਨੇ ਜ਼ਰੇ ਹਨ ਉਨ੍ਹਾਂ ਦੇ ਬਰਾਬਰ ਪਰਮਾਤਮਾ ਵੱਲ ਰਸਤੇ ਗਏ ਹਨ । ਪਰ ਸਾਡਾ ਅਨੁਭਵ ਜਿੱਥੋਂ ਤੱਕ ਰਾਹ ਦੱਸਦਾ ਹੈ, ਪਤਾ ਲੱਗਾ ਹੈ ਕਿ ਦਿਲਾਂ ਨੂੰ ਰਾਹਤ ਦੇਣ ਤੋਂ ਬਹੁਤਾ ਨਜ਼ਦੀਕ ਕੋਈ ਰਸਤਾ ਨਹੀਂ ਹੈ । ਅਸਾਂ ਨੇ ਜੋ ਕੁਝ ਪਾਇਆ ਹੈ ਇਸੇ ਰਸਤੇ ਰਾਹੀਂ ਪਾਇਆ ਹੈ ਅਤੇ ਇਸੇ ਦੀ ਅਸੀਂ ਵਸੀਅਤ ਕਰਦੇ ਹਾਂ ।" ਸ਼ੇਖ ਦਾ ਆਪਣਾ ਜਾਤੀ ਅਨੁਭਵ ਵੀ ਇਹੋ ਸੀ । ਫਰਮਾਇਆ ਕਰਦੇ ਸਨ ਕਿ ਮੈਨੂੰ ਵਾਸਤਵ ਵਿਚ ਪੁਸਤਕ ਦਿਤੀ ਗਈ । ਜਿਸ ਵਿਚ ਲਿਖਿਆ ਹੋਇਆ ਸੀ ਜਿੱਥੋਂ ਤੱਕ ਹੋ ਸਕੇ ਦਿਲਾਂ ਨੂੰ ਰਾਹਤ ਬਖ਼ਸ਼ :

ਮੈਕੋਸ਼ ਕਿ ਰਾਹਤੇ ਬਜਾਨੇ ਬਰਸਦ
ਯਾਦਸਤ ਸ਼ਕਸਤਾ ਬਨਾਨੇ ਬਰਸਦ
(ਅਜਿਹੀ ਕੋਸ਼ਿਸ਼ ਕਰ ਕਿ ਮਨੁੱਖ ਨੂੰ ਰਾਹਤ ਪੁੱਜੇ ਜਾਂ ਕਿਸੇ ਭੁੱਖੇ ਦਾ ਪੇਟ ਭਰੇ ।)

ਸ਼ੇਖ ਨੇ ਉਮਰ ਭਰ ਇਸ ਆਸ਼ੇ ਨਾਲ ਸੰਘਰਸ਼ ਕੀਤਾ । ਬੁਰੇ ਹਾਲ, ਪਰੇਸ਼ਾਨ ਲੋਕ ਉਨ੍ਹਾਂ ਦੀ ਖ਼ਾਨਗਾਹ ਤੇ ਆਉਂਦੇ ਅਤੇ ਸ਼ੇਖ ਦੀ ਤਾਲੀਮ ਤੋਂ ਉਹ ਰੂਹਾਨੀ ਸ਼ਕਤੀ ਪ੍ਰਾਪਤ ਕਰਦੇ ਜਿਹੜੀ ਉਨ੍ਹਾਂ ਦੇ ਜੀਵਨ ਦਾ ਕੇਂਦਰ ਬਦਲ ਦੇਂਦੀ । ਉਹ ਸੰਸਾਰਕ ਪਦਾਰਥਾਂ ਤੋਂ ਬਗੈਰ ਖੁਸ਼ ਰਹਿਣ ਦਾ ਰਾਜ਼ ਸਮਝ ਲੈਂਦੇ ਅਤੇ ਉਨ੍ਹਾਂ ਵਿਚ ਸੰਤੁਸ਼ਟੀ ਅਤੇ ਸ਼ਾਂਤੀ ਦੀ ਉਹ ਹਾਲਤ ਪੈਦਾ ਹੋ ਜਾਂਦੀ ਜਿਹੜੀ ਇਨਸਾਨ ਦੀ ਸਭ ਤੋਂ ਵੱਡੀ ਦੌਲਤ ਹੈ ਅਤੇ ਜਿਸ ਕਾਰਨ ਮਨੁੱਖੀ ਜੀਵਨ ਵਾਂਝੇਪਣ ਦੇ ਅਹਿਸਾਸ ਤੋਂ ਬਚ ਜਾਂਦਾ ਹੈ, ਜਿਹੜਾ ਮਨੁੱਖ ਖ਼ਾਨਗਾਹ ਵਿਚ ਪ੍ਰਵੇਸ਼ ਕਰ ਜਾਂਦਾ, ਸੰਭਵ ਨਹੀਂ ਕਿ ਸ਼ੇਖ ਉਸ ਦੇ ਦਿਲ ਨੂੰ ਰਾਹਤ ਪਹੁੰਚਾਉਣ ਦਾ ਸਾਮਾਨ ਨਾ ਕਰਨ । ਕਿਸਮ ਕਿਸਮ ਦੇ ਅਤੇ ਭਾਰੀ ਗਿਣਤੀ ਵਿਚ ਲੋਕ ਉਨ੍ਹਾਂ ਦੇ ਸਾਹਮਣੇ ਆਪਣੇ ਮਸਲੇ ਰੱਖਦੇ ਸਨ । ਸਾਰਿਆਂ ਦਾ ਤੁਰੰਤ ਸਮਾਧਾਨ, ਮਨੁੱਖ ਦੇ ਜੱਸ ਤੋਂ ਬਾਹਰ ਸੀ । ਕੇਵਲ ਇਕ ਤਰ੍ਹਾਂ ਸੰਭਵ ਸੀ ਕਿ ਦਿਲ ਦੀ ਪਰੇਸ਼ਾਨੀ ਅਤੇ ਬੇਚੈਨੀ ਨੂੰ ਦੂਰ ਕੀਤਾ ਜਾਵੇ ਅਤੇ ਮਨੁੱਖ ਦੀ ਸੋਚ ਦਾ ਰੁਖ ਮੋੜ ਕੇ ਉਸ ਨੂੰ ਵੱਡੀਆਂ ਸਦਾਚਾਰਕ ਕੀਮਤਾਂ ਦੀ ਚਾਕਰੀ ਵਿਚ ਵਿਅਸਤ ਕਰ ਦਿਤਾ ਜਾਵੇ । ਗ਼ਰੀਬੀ ਵਿਚ ਦਿਲ ਦੇ ਖੇੜੇ ਨੂੰ ਕਾਇਮ ਰੱਖਣਾ, ਸਭ ਤੋਂ ਮੁਸ਼ਕਲ ਕੰਮ ਹੈ । ਸ਼ੇਖ ਇਸੇ ਦੀ ਕੋਸ਼ਿਸ਼ ਕਰਦੇ ਸਨ । ਉਨ੍ਹਾਂ ਦੇ ਮੁਰਸ਼ਦ ਬਾਬਾ ਫ਼ਰੀਦ ਸ਼ਕਰਗੰਜ ਅੱਲ੍ਹਾ-ਤਾਅਲਾ ਤੋਂ ਖੁਸ਼-ਵਕਤ ਅਤੇ ਦਿਲ ਸ਼ਾਂਤੀ ਲਈ ਦੁਆ ਫਰਮਾਇਆ ਕਰਦੇ ਸਨ ।

**ਧਰਮ ਦਾ ਅਰਥ ਮਨੁੱਖਾਂ ਦੀ ਸੇਵਾ**

ਸ਼ੇਖ ਨਿਜ਼ਾਮੁੱਦੀਨ ਔਲੀਆ ਨੇ ਧਰਮ ਦਾ ਇਨਕਲਾਬੀ ਸੰਕਲਪ ਪੇਸ਼ ਕੀਤਾ ਅਤੇ ਇਸ ਨੂੰ ਰਸਮੀ ਤੇ ਕੇਵਲ ਤਪੱਸਿਆ ਦੇ ਤੰਗ ਘੇਰੇ ਵਿਚੋਂ ਕੱਢ ਕੇ ਮਨੁੱਖੀ ਸੇਵਾ ਦੇ ਵੱਡੇ ਮੈਦਾਨ ਵਿਚ ਪ੍ਰਵੇਸ਼ ਕਰਾਇਆ । ਫਰਮਾਇਆ ਕਰਦੇ ਸਨ, "ਭਗਤੀ ਦੋ ਤਰ੍ਹਾਂ ਦੀ ਹੁੰਦੀ ਹੈ । ਲਾਜ਼ਮੀ ਤੇ

ਅਖਤਿਆਰੀ। ਲਾਜ਼ਮੀ ਭਗਤੀ ਤੇ ਉਹ ਹੈ ਜਿਸ ਦਾ ਲਾਭ ਕੇਵਲ ਭਗਤੀ ਕਰਨ ਵਾਲੇ ਦੀ ਜ਼ਾਤ ਨੂੰ ਪੁੱਜੇ, ਮਿਸਾਲ ਵੱਜੋਂ ਨਮਾਜ਼, ਰੋਜ਼ਾ, ਹੱਜ, ਸਿਮਰਨ, ਤਸਤੀਹ ਆਦਿ, ਪਰ ਅਖ਼ਤਿਆਰੀ ਭਗਤੀ ਉਹ ਹੈ ਜਿਸ ਨਾਲ ਦੂਜਿਆਂ ਦੇ ਹੱਕ ਵਿਚ ਮਿਹਰਬਾਨੀ ਕਰਨਾ । ਇਸ ਭਗਤੀ ਦਾ ਫਲ ਅਸੀਸ ਹੈ। ਇਸ ਭਗਤੀ ਦਾ ਲਾਭ ਹਰ ਹਾਲ ਵਿਚ ਮਿਲਦਾ ਹੈ ।''

ਸ਼ੇਖ ਆਪਣੇ ਇਨ੍ਹਾਂ ਵਿਚਾਰਾਂ ਦੀ ਪ੍ਰੌੜ੍ਹਤਾ ਵਿਚ ਦਰਵੇਸ਼ਾਂ ਦੇ ਕਿੱਸੇ ਬਿਆਨ ਕਰਦੇ ਸਨ। ਗੁਜਰਾਤ ਵਿਚ ਦੋ ਦਰਵੇਸ਼ ਜਿਨ੍ਹਾਂ ਵਿਚੋਂ ਇਕ ਮਜਜ਼ੂਬ (ਮਸਤ) ਸੀ, ਇਕ ਕਮਰੇ ਵਿਚ ਠਹਿਰੇ। ਦਰਵੇਸ਼ ਅੰਮ੍ਰਿਤ ਵੇਲੇ ਤਲਾ ਤੇ ਵਜ਼ੂ ਵਾਸਤੇ ਗਏ। ਉਥੇ ਬਹੁਤ ਸਾਰੀਆਂ ਔਰਤਾਂ ਪਾਣੀ ਦੇ ਬਰਤਨ ਲਈ ਖੜੀਆਂ ਸਨ। ਇਨ੍ਹਾਂ ਨੂੰ ਤਲਾ ਤੋਂ ਸਿੱਧਾ ਪਾਣੀ ਲੈਣ ਦੀ ਆਗਿਆ ਨਹੀਂ ਸੀ। ਪਰ ਉਨ੍ਹਾਂ ਨੂੰ ਕਿਸੇ ਨਹੀਂ ਰੋਕਿਆ। ਉਸ ਨੇ ਔਰਤਾਂ ਦੇ ਬਰਤਨ ਭਰ ਭਰ ਕੇ ਉਨ੍ਹਾਂ ਨੂੰ ਦੇਣੇ ਸ਼ੁਰੂ ਕਰ ਦਿਤੇ ਅਤੇ ਬਹੁਤ ਸਮੇਂ ਤੱਕ ਇਹ ਕੰਮ ਕਰਦਾ ਰਿਹਾ। ਜਦ ਵਾਪਿਸ ਕਮਰੇ ਵਿਚ ਆਇਆ ਤਾਂ ਜੋਰ ਜੋਰ ਨਾਲ ਸਿਮਰਨ ਕਰਨ ਵਿਚ ਲੀਨ ਹੋ ਗਿਆ। ਮਜਜ਼ਬ ਨੇ ਪਾਸਾ ਪਰਤਿਆ ਅਤੇ ਕਿਹਾ, ''ਕੰਮ ਤਾਂ ਉਹੀ ਸੀ ਜਿਹੜਾ ਤੂੰ ਤਲਾ ਤੇ ਕਰ ਰਿਹਾ ਸੀ, ਇਹ ਸ਼ੋਰ ਮਚਾਣਾ ਕੀ ਸ਼ੁਰੂ ਕਰ ਦਿਤਾ ਈ।''

### ਸਭ ਲਈ ਕਲਿਆਣ

ਜਿਸ ਤਰ੍ਹਾਂ ਰੱਬ ਦੀ ਹੋਂਦ ਇਸ ਤੱਥ ਨੂੰ ਪਸੰਦ ਨਹੀਂ ਕਰਦੀ ਕਿ ਆਪਣੀ ਕ੍ਰਿਪਾ ਦਾ ਘੇਰਾ ਤੰਗ ਕਰੇ, ਇਸੇ ਤਰ੍ਹਾਂ ਇਨਸਾਨ ਨੂੰ ਵੀ ਰੱਬ ਦੇ ਇਸ ਗੁਣ ਦਾ ਪ੍ਰਤੀਕ ਬਣ ਕੇ ਇਨਸਾਨੀ ਬਰਾਦਰੀ ਵਿਚ ਕਿਸੇ ਕਿਸਮ ਦਾ ਅੰਤਰ ਨਹੀਂ ਚਾਹੀਦਾ। ਸੂਰਜ ਚੜ੍ਹਦਾ ਹੈ ਤਾਂ ਮਹਿਲਾਂ ਅਤੇ ਝੌਂਪੜੀਆਂ ਦੋਹਾਂ ਨੂੰ ਪ੍ਰਕਾਸ਼ ਤੇ ਗਰਮੀਂ ਦੇਂਦਾ ਹੈ। ਬੱਦਲਾਂ ਦੀ ਰਿਮਝਿਮ ਗਰੀਬ ਅਤੇ ਅਮੀਰ, ਮੋਮਨ ਤੇ ਕਾਫ਼ਿਰ ਦਾ ਅੰਤਰ ਨਹੀਂ ਰੱਖਦੀ, ਸਾਰੀ ਧਰਤੀ ਦੀ ਪਿਆਸ ਮਿਟਾਂਦੀ ਚਲੀ ਜਾਂਦੀ ਹੈ। ਧਰਤੀ ਦੀ ਵਿਸ਼ਾਲਤਾ ਸਭ ਲਈ ਹੈ। ਸ਼ੇਖ ਨਿਜ਼ਾਮੁੱਦੀਨ ਔਲੀਆ ਵਾਰ ਵਾਰ ਅਤੇ ਨਿਤ ਨਵੇਂ ਢੰਗਾਂ ਨਾਲ ਇਸ ਹਕੀਕਤ ਨੂੰ ਦਿਲਾਂ ਵਿਚ ਉਭਾਰਦੇ ਕਿ ਲਾਭ ਪਹੁੰਚਾਉਣ ਅਤੇ ਨੇਕੀ ਕਰਨ ਲੱਗਿਆਂ ਸਾਰਿਆਂ ਨੂੰ ਇਕ ਕਰ ਕੇ ਜਾਨਣਾ ਚਾਹੀਦਾ ਹੈ । ਕਿਸੇ ਪ੍ਰਕਾਰ ਦਾ ਕੋਈ ਫ਼ਰਕ ਜਾਂ ਅੰਤਰ ਨਹੀਂ ਰੱਖਣਾ ਚਾਹੀਦਾ। ਇਸ ਸੰਬੰਧ ਵਿਚ ਇਕ ਕਿੱਸਾ ਸੁਣਾਇਆ ਕਰਦੇ ਸਨ : ਹਜ਼ਰਤ ਇਬਰਾਹੀਮ ਦਾ ਇਹ ਦਸਤੂਰ ਸੀ ਕਿ ਉਹ ਰੋਟੀ ਖਾਣ ਲੱਗਿਆਂ ਕਿਸੇ ਨਾ ਕਿਸੇ ਨੂੰ ਜਰੂਰ ਸ਼ਰੀਕ ਕਰ ਲੈਂਦੇ। ਕਈ ਵਾਰੀ ਮਹਿਮਾਨ ਦੀ ਖੋਜ ਵਿਚ ਦੂਰ ਦੂਰ ਵੀ ਜਾਣਾ ਪੈਂਦਾ ਸੀ। ਇਕ ਵਾਰੀ ਇਕ ਅਪਰਾਧੀ ਉਨ੍ਹਾਂ ਦਾ ਮਹਿਮਾਨ ਬਣਿਆ। ਉਸ ਨੂੰ ਰੋਟੀ ਦੇਣ ਲੱਗਿਆਂ ਉਨ੍ਹਾਂ ਨੂੰ ਝਿਜਕ ਆਈ। ਉਸੀ ਸਮੇਂ ਰੱਬੀ ਹੁਕਮ ਹੋਇਆ : ''ਐ ਇਬਰਾਹੀਮ ਮੈਂ ਇਸ ਨੂੰ ਜੀਵਨ ਦੇ ਸਕਦਾ ਹਾਂ ਪਰ ਤੂੰ ਇਸ ਨੂੰ ਰੋਟੀ ਨਹੀਂ ਦੇ ਸਕਦਾ।''

### ਦੁਨੀਆਂ ਦਾ ਤਿਆਗ

ਸ਼ੇਖ ਨਿਜ਼ਾਮੁੱਦੀਨ ਔਲੀਆ ਆਪਣ ਨਾਲ ਸੰਬੰਧਿਤ ਲੋਕਾਂ ਨੂੰ ਸੰਸਾਰਕ-ਤਿਆਗ ਦੀ ਤਾਲੀਮ ਦੇਂਦੇ ਸਨ। ਇਸ ਤਿਆਗ ਦਾ ਇਹ ਅਰਥ ਨਹੀਂ ਕਿ ਜੀਵਨ-ਸੰਘਰਸ਼ ਛੱਡ ਕੇ ਬਹਿ ਜਾਵੇ। ਇਸ ਦਾ ਅਰਥ ਪਦਾਰਥਕ ਅਤੇ ਸੰਸਾਰਕ ਲਾਭ ਦੀ ਭਾਲ ਵਿਚ ਉੱਤਮ ਰੂਹਾਨੀ ਤੇ ਸਦਾਚਾਰਕ

ਜ਼ਿੰਮੇਵਾਰੀਆਂ ਨੂੰ ਭੁੱਲ ਜਾਣਾ ਸੀ । ਉਨ੍ਹਾਂ ਦੇ ਵਿਚਾਰ ਅਨੁਸਾਰ ਦੁਨੀਆਂ ਨਹੀਂ ਸਗੋਂ ਦੁਨੀਆਂ ਦਾ ਅਸੰਤੁਲਨ ਪ੍ਰਯੋਗ ਰੂਹਾਨੀਅਤ ਦੇ ਵਿਰੁਧ ਸੀ । ਫਰਮਾਇਆ ਕਰਦੇ ਸਨ :

> "ਦੁਨੀਆਂ ਦਾ ਤਿਆਗ ਇਹ ਨਹੀਂ ਹੈ ਕਿ ਕੋਈ ਆਪਣੇ ਆਪ ਨੂੰ ਨੰਗਾ ਕਰ ਲਵੇ ਅਤੇ ਲੰਗੋਟ ਬੰਨ ਕੇ ਬੈਠ ਜਾਵੇ । ਤਿਆਗ ਤਾਂ ਇਹ ਹੈ ਕਿ ਕਪੜੇ ਪਾਵੇ, ਰੋਟੀ ਵੀ ਜੋ ਕੁਝ ਉਸ ਨੂੰ ਪੱਜੇ ਉਸ ਨੂੰ ਜਾਇਜ਼ ਸਮਝੇ, ਪਰ ਜਮ੍ਹਾ-ਖੋਰੀ ਨਾ ਕਰੇ ਅਤੇ ਆਪਣੀ ਤਬੀਅਤ ਨੂੰ ਕਿਸੇ ਚੀਜ਼ ਨਾਲ ਨਾ ਬੰਨ੍ਹੇ :"

ਫਰਮਾਉਂਦੇ ਸਨ ਕਿ ਹਜ਼ਰਤ ਈਸਾ ਨੇ ਦੁਨੀਆਂ ਨੂੰ ਸੁਪਨੇ ਵਿਚ ਵੇਖਿਆ, ਬੁੱਢੀ ਅਤੇ ਬਦਸੂਰਤ ਔਰਤ ਦੇ ਰੂਪ ਅਤੇ ਪੁੱਛਿਆ, "ਤੇਰੇ ਕਿਤਨੇ ਖਸਮ ਹਨ ?" ਉਤਰ ਮਿਲਿਆ, "ਬਹੁਤ ਸਾਰੇ ।" ਫਿਰ ਪੁੱਛਿਆ, "ਕੀ ਕਿਸੇ ਤੈਨੂੰ ਤਲਾਕ ਵੀ ਦਿਤਾ ਹੈ ।" ਉਤਰ ਮਿਲਿਆ " ਮੈਂ ਆਪ ਹੀ ਇਨ੍ਹਾਂ ਨੂੰ ਖਤਮ ਕਰ ਦਿਤਾ ਹੈ ।"

ਸ਼ੇਖ ਦਾ ਬਚਨ ਸੀ ਕਿ ਦੌਲਤ ਨੂੰ ਜਮ੍ਹਾ ਨਹੀਂ ਕਰਨਾ ਚਾਹੀਦਾ । ਦੌਲਤ ਦਾ ਅਸਲੀ ਸੁਵਾਬ ਉਸ ਨੂੰ ਖਰਚ ਕਰਨ ਵਿਚ ਹੈ, ਜਮ੍ਹਾ ਕਰਨ ਵਿਚ ਨਹੀਂ । ਜਿਹੜਾ ਆਪ ਦੌਲਤ ਦੇ ਪਿੱਛੇ ਨਹੀਂ ਦੌੜਦਾ, ਜਿਹੜਾ ਉਸ ਦਾ ਲਾਲਚ ਨਹੀਂ ਕਰਦਾ ਸਗੋਂ ਉਸ ਨੂੰ ਖਰਚ ਕਰਦਾ ਹੈ ਉਹ ਅਸਲ ਵਿਚ ਦੁਨੀਆਂ ਦਾ ਤਿਆਗੀ ਹੀ ਹੈ ।

### ਸਮਾਜੀ ਸੰਬੰਧਾਂ ਦੀ ਬੁਨਿਆਦ

ਹਜ਼ਰਤ ਮਹਿਬੂਬ ਅਲਾਹੀ ਫਰਮਾਇਆ ਕਰਦੇ ਸਨ ਕਿ ਸਮਾਜੀ ਸੰਬੰਧਾਂ ਵਿਚ ਖੇੜਾ ਅਤੇ ਸਾਰੇ ਮਨੁੱਖਾਂ ਲਈ ਚੰਗੇ ਦੀ ਖ੍ਵਾਸ਼ ਹੀ ਇਸ ਦੁਨੀਆਂ ਵਿਚ ਕਾਮਯਾਬੀ ਦਾ ਕਾਰਨ ਬਣ ਸਕਦੀ ਹੈ । ਸਬਰ ਤੇ ਸ਼ੁਕਰ ਨਾਲ ਬਹੁਤ ਮਸਲੇ ਹੱਲ ਹੋ ਜਾਂਦੇ ਹਨ । ਗੁੱਸਾ ਪੀਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ, ਸਗੋਂ ਜਿਸ ਆਦਮੀ ਨਾਲ ਨਾਰਾਜ਼ਗੀ ਹੈ ਉਸ ਨੂੰ ਮੁਆਫ਼ ਕਰਕੇ ਦਿਲ ਵਿਚੋਂ ਗੁੱਸਾ ਕਢ ਦੇਣਾ ਚਾਹੀਦਾ ਹੈ । ਜੇ ਕਿਸੇ ਪੁਰਸ਼ ਨਾਲ ਝਗੜਾ ਹੋਵੇ ਤਾਂ ਆਪਣੇ ਦਿਲ ਵਿਚੋਂ ਬਦਲੇ ਦੀ ਭਾਵਨਾ ਕੱਢ ਦੇਣੀ ਚਾਹੀਦੀ ਹੈ । ਇਸ ਤਰ੍ਹਾਂ ਦੂਜੇ ਵਿਚ ਵੀ ਦੁੱਖ ਦੇਣ ਦੀ ਭਾਵਨਾ ਠੰਡੀ ਪੈ ਜਾਵੇਗੀ ।

ਮਨੁੱਖ ਨੂੰ ਚੰਗੀ ਅਤੇ ਬੁਰੀ ਦੋਹਾਂ ਤਰ੍ਹਾਂ ਦੀਆਂ ਸ਼ਕਤੀਆਂ ਦਿਤੀਆਂ ਗਈਆਂ ਹਨ । ਇਕ ਨਫ਼ਸ ਹੈ ਜਿਹੜਾ ਵੱਖਵਾਦ ਤੇ ਨਫਰਤ ਦਾ ਕੇਂਦਰ ਹੈ । ਦੂਜਾ ਦਿਲ ਹੈ ਜਿਹੜਾ ਸ਼ਾਂਤੀ, ਨਿਮਰਤਾ ਅਤੇ ਤਵੱਲ ਦੀ ਥਾਂ ਹੈ । ਜੇ ਕੋਈ ਬੰਦਾ ਨਫ਼ਸ ਨਾਲ ਪੇਸ਼ ਆਵੇ ਤਾਂ ਉਸ ਦਾ ਦਿਲ ਨਾਲ ਮੁਕਾਬਲਾ ਕਰਨਾ ਚਾਹੀਦਾ ਹੈ । ਇਸ ਤਰ੍ਹਾਂ ਝਗੜਾ ਅਤੇ ਕੁੜੱਤਨ ਸਮਾਪਤ ਹੋ ਜਾਵੇਗੀ । ਪਰ ਜੇ ਨਫ਼ਸ ਦਾ ਮੁਕਾਬਲਾ ਨਫ਼ਸ ਤਰ੍ਹਾਂ ਕੀਤਾ ਗਿਆ ਤਾਂ ਫੁੱਟ, ਟਕਰਾਉ ਅਤੇ ਝਗੜੇ ਦੀ ਕੋਈ ਹੱਦ ਨਹੀਂ ਰਹਿੰਦੀ । ਹਿੰਸਾ ਨਾਲ ਸਮੱਸਿਆਵਾਂ ਪੈਦਾ ਹੁੰਦੀਆਂ ਹਨ, ਹਲ ਨਹੀਂ । "ਜੇ ਕੋਈ ਮੇਰੇ ਰਸਤੇ ਵਿਚ ਇਕ ਕੰਡਾ ਰੱਖੈ ਅਤੇ ਮੈਂ ਉਸ ਦੇ ਜਵਾਬ ਵਿਚ ਦੂਜਾ ਕੰਡਾ ਰੱਖ ਦੇਵਾਂ ਤਾਂ ਦੁਨੀਆਂ ਵਿਚ ਕੰਡੇ ਹੀ ਕੰਡੇ ਹੋ ਜਾਣਗੇ ।" ਸ਼ੇਖ ਅਬ-ਸਈਦ-ਅਬੂ-ਉਲਖੇਰ ਦਾ ਇਹ ਸ਼ੇਅਰ ਪੜ੍ਹ ਕੇ ਹਮੇਸ਼ਾਂ ਆਪਣੇ ਵਿਚਾਰਾਂ ਨੂੰ ਸਾਕਾਰ ਫਰਮਾਇਆ ਕਰਦੇ ਸਨ :

> ਹਰ ਕਿ ਮਾਰਾ ਯਾਰ ਨਬਵਦ, ਈਜਦ ਉਤਰਾ ਯਾਰ ਬਾਦ

ਵਆਂਕਿ ਮਾਰਾ ਹੰਜਾ ਦਾਰਦ ਰਾਹਤਸ਼ ਬਸਯਾਰ ਬਾਦ
ਹਰ ਕਿ ਉ ਦਰ-ਰਾਹ ਮਾ ਖਾਰੇ ਨਹਦ ਅਜ਼ ਦੁਸ਼ਮਨੀ
ਬਰ ਗੁਲੇ ਕਜ਼ ਬਾਗ਼ ਉਮਰਸ਼ ਬਸ਼ਗੁਫ਼ਤਨ ਬੇ ਖਾਰ ਬਾਦ
(ਜਿਹੜਾ ਸਾਡਾ ਯਾਰ ਨਾ ਹੋਵੇ, ਅੱਲ੍ਹਾ ਉਸ ਦਾ ਮਦਦਗਾਰ ਹੋਵੇ । ਜਿਹੜਾ ਸਾਨੂੰ ਦੁੱਖ ਦੇਵੇ, ਉਸ ਦਾ ਜੀਵਨ ਆਰਾਮ ਤੇ ਰਾਹਤ ਨਾਲ ਗੁਜ਼ਰੇ । ਹਰ ਉਹ ਮਨੁੱਖ ਜਿਹੜਾ ਦੁਸ਼ਮਣੀ ਕਰਕੇ ਸਾਡੇ ਰਾਹ ਵਿਚ ਕੰਡੇ ਵਿਛਾਏ, ਉਸ ਦੇ ਜੀਵਨ ਬਾਗ਼ ਵਿਚ ਕੰਡਿਆਂ ਰਹਿਤ ਫੁੱਲ ਖਿਲਣ ।)

ਮਨੁੱਖੀ ਸੰਬੰਧ ਤਿੰਨ ਤਰ੍ਹਾਂ ਦੇ ਹੋ ਸਕਦੇ ਹਨ : (੧) ਦੂਜੇ ਨਾਲ ਨਾ ਚੰਗੇ ਸੰਬੰਧ ਰੱਖੇ ਨਾ ਬੁਰਾ ਅਜਿਹਾ ਜਮਾਦਾਤ ਦੀ ਦੁਨੀਆਂ ਵਿਚ ਹੋ ਸਕਦਾ ਹੈ । (੨) ਦੂਜੇ ਨਾਲ ਬੁਰਾਈ ਨਾ ਕਰੇ, ਸਗੋਂ ਭਲਾਈ ਹੀ ਕਰੇ (੩) ਦੂਜੇ ਨਾਲ ਭਲਾ ਹੀ ਕੀਤਾ ਜਾਵੇ, ਜੇ ਉਹ ਬੁਰਾਈ ਵੀ ਕਰੇ ਤਾਂ ਵੀ ਉਸ ਨਾਲ ਭਲਾਈ ਕੀਤੀ ਜਾਵੇ ਅਤੇ ਬਦਲੇ ਦੀ ਭਾਵਨਾ ਤੋਂ ਦੂਰ ਰਿਹਾ ਜਾਵੇ । ਸੂਫ਼ੀ ਇਸ ਅੰਤਮ ਗੱਲ ਤੇ ਅਮਲ ਕਰਦੇ ਹਨ । ਸ਼ੇਖ ਨਿਜ਼ਾਮੁੱਦੀਨ ਔਲੀਆ ਵਾਰ ਵਾਰ ਆਪਣੇ ਮੁਰੀਦਾਂ ਨੂੰ ਚਿਤਾਵਨੀ ਦੇਂਦੇ ਸਨ ਭਾਵੇਂ ਕੋਈ ਦੂਜਾ ਤੁਹਾਡੇ ਨਾਲ ਮੰਦਾ ਕਰੇ ਜਾਂ ਚੰਗਾ, ਤੁਸੀਂ ਉਸ ਨਾਲ ਚੰਗੀ ਤਰ੍ਹਾਂ ਹੀ ਪੇਸ਼ ਆਉ । ਇਸੇ ਵਿਚ ਮਨੁੱਖੀ ਸਮਾਜ ਦੀ ਭਲਾਈ ਹੈ ।

**ਜਾਇਜ਼-ਕਿਰਤ**

ਸ਼ੇਖ ਨਿਜ਼ਾਮੁੱਦੀਨ ਔਲੀਆ ਆਪਣੇ ਮੁਰੀਦਾਂ ਨੂੰ ਜਾਇਜ਼ ਕਿਰਤ ਦਾ ਤਰੀਕਾ ਦੱਸਦੇ ਸਨ ਅਤੇ ਹਰਾਮ ਦੀ ਗਰਾਹੀ ਤੋਂ ਪੇਟ ਨੂੰ ਪਵਿੱਤਰ ਰੱਖਣ ਤੇ ਜ਼ੋਰ ਦੇਂਦੇ ਸਨ । ਉਨ੍ਹਾਂ ਦਾ ਵਿਚਾਰ ਸੀ ਕਿ ਰੋਜ਼ੀ ਲਈ ਸੰਘਰਸ਼ ਕਰਨਾ ਮਨੁੱਖੀ ਫ਼ਰਜ਼ ਹੈ ਤੇ ਜੋ ਆਪਣੇ ਬਾਲ-ਬੱਚਿਆਂ ਲਈ ਰੋਜ਼ੀ ਦਾ ਸਾਮਾਨ ਕਰਦਾ ਹੈ ਉਹ ਅਸਲ ਵਿਚ ਪ੍ਰਭੂ ਭਗਤੀ ਕਰਦਾ ਹੈ । ਕੇਵਲ ਦਾਨ ਤੇ ਜੀਵਨ ਬਿਤਾਣਾ ਸਿਰਫ਼ ਖ਼ਲੀਫ਼ਿਆਂ ਲਈ ਉਚਿਤ ਹੈ ਜਿਨ੍ਹਾਂ ਉਪਰ ਦੂਜਿਆ ਨੂੰ ਸਵਾਰਨ ਦੀ ਜ਼ਿੰਮੇਵਾਰੀ ਹੈ ਅਤੇ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਇਸ ਕੰਮ ਲਈ ਵਿਅਸਤ ਕੀਤਾ ਹੋਇਆ ਸੀ । ਆਮ ਮੁਰੀਦਾਂ ਨੂੰ ਹੁਕਮ ਸੀ ਕਿ ਉਹ ਮਿਹਨਤ ਕਰਕੇ ਰੋਜ਼ੀ ਕਮਾਉਣ । ਇਸ ਸੰਬੰਧ ਵਿਚ ਸ਼ੇਖਾਂ ਦੇ ਬਚਨ ਬੋਲਦੇ ਸਨ ਅਤੇ ਕਹਿੰਦੇ ਸਨ ਕਸਬ-ਇ-ਹਲਾਲ ਨਾਲ ਜਿਹੜਾ ਮਨੁੱਖ ਆਪਣਾ ਪੇਟ ਭਰਦਾ ਹੈ ਉਸ ਵਾਸਤੇ ਅੱਲ੍ਹਾ ਦਾ ਹਰ ਨਾਉਂ 'ਇਸਮ-ਇ-ਆਜ਼ਮ' ਦੀ ਤਾਸੀਰ ਰੱਖਦਾ ਹੈ ।

# 8. ਸੁਲਤਾਨ ਅਤੇ ਸਿਆਸਤ ਤੋਂ ਦੂਰ

ਕੌਮੋਂ ਕੀ ਤਕਦੀਰ ਵੋ ਮਰਦ-ਇ-ਦਰਵੇਸ਼
ਜਿਸ ਨੇ ਨਾ ਢੂੰਡੀ ਸੁਲਤਾਂ ਕੀ ਦਰਗਾਹ

– ਇਕਬਾਲ

ਚਿਸਤੀਆ ਸਿਲਸਲੇ ਦਾ ਅਸੂਲ ਸੀ ਕਿ ਸੁਲਤਾਨ ਅਤੇ ਸਿਆਸਤ ਨਾਲ ਕੋਈ ਸੰਬੰਧ ਨਾ ਰੱਖਿਆ ਜਾਵੇ। ਇਸ ਤੱਥ ਵਿਚ ਵਿਅਕਤਿੱਤਵ ਦੇ ਨਿਰਮਾਣ ਦੀਆਂ ਬਹੁਤ ਸਾਰੀਆਂ ਰਮਜ਼ਾਂ ਛੁਪੀਆਂ ਸਨ। ਦਰਬਾਰੀ ਜੀਵਨ ਦੇ ਤਕਾਜ਼ੇ ਰੂਹਾਨੀ ਜੀਵਨ ਦਾ ਸਾਥ ਨਹੀਂ ਦੇ ਸਕਦੇ ਸਨ। ਬਾਬਾ ਫ਼ਰੀਦ ਸ਼ਕਰਗੰਜ ਫਰਮਾਇਆ ਕਰਦੇ ਸਨ, "ਜੇ ਤੁਸੀਂ ਬਜ਼ੁਰਗਾਂ ਦੇ ਪੱਧਰ ਤੇ ਹੋਣਾ ਚਾਹੁੰਦੇ ਹੋ ਤਾਂ ਬਾਦਸ਼ਾਹਾਂ ਤੋਂ ਦੂਰ ਰਵੋ।" ਇਕ ਦਰਵੇਸ਼ ਸੈਯਦੀ ਮੌਲਾ ਜਰਜਾਨ ਤੋਂ ਅਜੋਧਨ ਆਏ ਅਤੇ ਬਾਬਾ ਸਾਹਿਬ ਨਾਲ ਕਿਯਾਮ ਕੀਤਾ। ਜਦ ਉਨ੍ਹਾਂ ਦਿੱਲੀ ਜਾਣ ਦਾ ਇਰਾਦਾ ਕੀਤਾ ਤਾਂ ਬਾਬਾ ਸਾਹਿਬ ਨੇ ਫਰਮਾਇਆ, "ਸੈਯਦੀ ਤੂੰ ਦਿੱਲੀ ਜਾ ਰਿਹਾ ਏਂ, ਉਥੇ ਸੁਲਤਾਨਾਂ ਅਤੇ ਅਮੀਰਾਂ-ਵਜ਼ੀਰਾਂ ਨਾਲ ਸੰਬੰਧ ਪੈਦਾ ਹੋਣਗੇ। ਯਾਦ ਰੱਖੋ, ਜਿਹੜਾ ਦਰਵੇਸ਼ ਸੁਲਤਾਨਾਂ ਅਤੇ ਅਮੀਰਾਂ-ਵਜ਼ੀਰਾਂ ਨਾਲ ਸੰਬੰਧ ਜੋੜਦਾ ਹੈ ਉਸ ਦਾ ਅੰਤ ਖ਼ਰਾਬ ਹੋ ਜਾਂਦਾ ਹੈ।" (ਤਾਰੀਖ਼ ਫ਼ੀਰੋਜ਼ ਸ਼ਾਹੀ)। ਹਜ਼ਰਤ ਮਹਿਬੂਬ ਅਲਾਹੀ ਦੀ ਸਾਰੀ ਸ਼ਖ਼ਸੀਅਤ-ਉਸਾਰੀ ਇਸੇ ਅਸੂਲ ਤੇ ਹੋਈ। ਉਹ ਸਾਰੀ ਉਮਰ ਸੁਲਤਾਨਾਂ ਅਤੇ ਸਿਆਸਤਾਂ ਤੋਂ ਦੂਰ ਰਹੇ।

ਮੌਲਾਨਾ ਜਲਾਲੁਦ-ਦੀਨ ਖ਼ਿਲਜ਼ੀ ਸ਼ਾਇਦ ਪਹਿਲਾ ਸੁਲਤਾਨ ਸੀ ਜਿਸ ਨੇ ਸ਼ੇਖ ਦੀ ਅਜ਼ਮਤ ਅਤੇ ਬਜ਼ੁਰਗੀ ਦੀ ਵਡਿਆਈ ਸੁਣ ਕੇ ਕੁਝ ਪਿੰਡ ਭੇਟ ਕਰਨੇ ਚਾਹੇ ਪਰ ਉਨ੍ਹਾਂ ਨੇ ਕਬੂਲ ਕਰਨ ਤੋਂ ਇਨਕਾਰ ਕਰ ਦਿੱਤਾ। ਸੁਲਤਾਨ ਨੇ ਮੁਲਾਕਾਤ ਲਈ ਇੱਛਾ ਪ੍ਰਗਟ ਕੀਤੀ ਪਰ ਉਹ ਵੀ ਨਾ ਮੰਨੀ ਗਈ। ਸੁਲਤਾਨ ਨੇ ਖ਼ਾਨਗਾਹ ਵਿਚ ਆਪ ਹਾਜ਼ਰ ਹੋਣਾ ਚਾਹਿਆ, ਤਾਂ ਫਰਮਾਇਆ, "ਮੇਰੀ ਖ਼ਾਨਗਾਹ ਦੇ ਦੋ ਦਰਵਾਜ਼ੇ ਹਨ। ਸੁਲਤਾਨ ਇਕ ਵਿਚੋਂ ਅੰਦਰ ਆਏਗਾ ਤਾਂ ਮੈਂ ਦੂਜੇ ਦਰਵਾਜ਼ੇ ਵਿਚੋਂ ਬਾਹਰ ਚਲਾ ਜਾਵਾਂਗਾ।' ਫਿਰ ਸੁਲਤਾਨ ਨੇ ਬਿਨਾ ਖ਼ਬਰ ਕੀਤੇ ਖ਼ਾਨਗਾਹ ਵਿਖੇ ਜਾਣ ਦਾ ਇਰਾਦਾ ਕੀਤਾ। ਅਮੀਰ ਖ਼ੁਸਰੋ ਉਸ ਦਰਬਾਰ ਵਿਚ ਉਚ ਪਦਵੀ ਤੇ ਸਨ। ਉਨ੍ਹਾਂ ਨੇ ਸੁਲਤਾਨ ਦੇ ਇਰਾਦੇ ਦੀ ਖ਼ਬਰ ਸ਼ੇਖ ਨੂੰ ਦੇ ਦਿੱਤੀ। ਉਹ ਇਕਦਮ ਅਜੋਧਨ ਵਿਚ ਆਪਣੇ ਪੀਰ ਦੇ ਮਜ਼ਾਰ ਦੀ ਜ਼ਿਆਰਤ ਵਾਸਤੇ ਚੱਲ ਪਏ। ਸੁਲਤਾਨ ਨੂੰ ਜਦ ਇਸ ਦਾ ਪਤਾ ਲੱਗਿਆ ਤਾਂ ਅਮੀਰ ਖ਼ੁਸਰੋ ਨੂੰ ਡਾਂਟਿਆਂ। ਅਮੀਰ ਖ਼ੁਸਰੋ ਨੇ ਉਤਰ ਦਿੱਤਾ, "ਬਾਦਸ਼ਾਹ ਦੀ ਨਾਰਾਜ਼ਗੀ ਨਾਲ ਕੇਵਲ ਜਾਨ ਜਾਣ ਦਾ ਹੀ ਡਰ ਸੀ, ਪਰ ਸ਼ੇਖਾਂ ਦੇ

ਸੁਲਤਾਨ ਦੀ ਨਾਰਾਜ਼ਗੀ ਨਾਲ ਈਮਾਨ ਨੂੰ ਖਤਰਾ ਸੀ ।" (ਸਯੀਰੁਲ ਔਲੀਆ)

ਅਲਾਉਦੀਨ ਖਿਲਜ਼ੀ ਦੇ ਮੁੱਢਲੇ ਸਮੇਂ ਕਈ ਵਿਚ ਖ਼ੁਸ਼ਾਮਦੀ ਦਰਬਾਰੀਆਂ ਨੇ ਸੁਲਤਾਨ ਦੇ ਦਿਲ ਵਿਚ ਇਹ ਡਰ ਪਾਣ ਦੀ ਕੋਸ਼ਿਸ਼ ਕੀਤੀ ਕਿ ਸ਼ੇਖ ਨਿਜ਼ਾਮੁੱਦੀਨ ਦਾ ਪ੍ਰਭਾਵ ਅਤੇ ਲੋਕ-ਪ੍ਰਿਅਤਾ ਇਕ ਸਿਆਸੀ ਖ਼ਤਰਾ ਬਣ ਸਕਦਾ ਹੈ । ਸੁਲਤਾਨ ਨੇ ਇਸ ਤੱਥ ਨੂੰ ਮੰਨਣ ਤੋਂ ਪਹਿਲਾਂ ਸ਼ੇਖ ਦੇ ਜਜ਼ਬਿਆਂ ਅਤੇ ਆਸ਼ਾਵਾਂ ਨੂੰ ਸਮਝਣਾ ਜ਼ਰੂਰੀ ਸਮਝਿਆ । ਇਸ ਲਈ ਆਪਣੇ ਵੱਡੇ ਪੁੱਤਰ ਖਿਜ਼ਰ ਖ਼ਾਨ ਦੇ ਹੱਥ ਇਕ ਖ਼ਤ ਸ਼ੇਖ ਨੂੰ ਘਲ੍ਹਿਆ । ਜਿਸ ਵਿਚ ਉਲੇਖ ਸੀ ਕਿ ਸ਼ੇਖ ਦੇ ਪ੍ਰਬੰਧਕ ਕੰਮਾਂ ਵਿਚ ਉਸ ਦੀ ਅਗਵਾਈ ਕਰਨ । ਜਦ ਇਹ ਖ਼ਤ ਖ਼ਿਜ਼ਰ ਖਾਨ ਨੇ ਸ਼ੇਖ ਦੀ ਸੇਵਾ ਵਿਚ ਪੇਸ਼ ਕੀਤਾ ਤਾਂ ਉਨ੍ਹਾਂ ਨੇ ਬਗੈਰ ਖ਼ਤ ਖੋਲੇ ਮੋੜ ਦਿੱਤਾ ਅਤੇ ਫਰਮਾਇਆ, "ਅਸੀਂ ਗੱਲ ਨੂੰ ਖਤਮ ਕਰਦੇ ਹਾਂ । ਦਰਵੇਸ਼ਾਂ ਨੂੰ ਬਾਦਸ਼ਾਹਾਂ ਦੇ ਕੰਮਾਂ ਨਾਲ ਕੀ ਮਤਲਬ । ਮੈਂ ਇਕ ਫ਼ਕੀਰ ਹਾਂ, ਜਿਹੜਾ ਸ਼ਹਿਰ ਅਤੇ ਸ਼ਹਿਰੀਆਂ ਤੋਂ ਵੱਖ ਹੋ ਕੇ ਇਕ ਕੋਨੇ ਵਿਚ ਜੀਵਨ ਬਤੀਤ ਕਰ ਰਿਹਾ ਹੈ, ਅਤੇ ਬਾਦਸ਼ਾਹ ਤੇ ਮੁਸਲਮਾਨਾਂ ਵਾਸਤੇ ਦੁਆ ਕਰਦਾ ਹਾਂ, ਜੇਕਰ ਬਾਦਸ਼ਾਹ ਨੂੰ ਮੇਰੀ ਇਹ ਗੱਲ ਚੰਗੀ ਨਹੀਂ ਲਗਦੀ ਤਾਂ ਮੈਨੂੰ ਇੱਥੇ ਰਹਿਣਾ ਪਸੰਦ ਨਹੀਂ । ਉਹ ਇਹ ਕਹਿ ਦੇਣ ਕਿ ਮੈਂ ਇੱਥੋਂ ਕਿਸੇ ਦੂਜੀ ਥਾਂ ਤੇ ਚਲਾ ਜਾਵਾਂ । ਖ਼ੁਦਾ ਦੀ ਜ਼ਮੀਨ ਬਹਤ ਵਿਸ਼ਾਲ ਹੈ ।" ਇਹ ਉਤਰ ਸੁਣ ਕੇ ਸੁਲਤਾਨ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਿਆ ਅਤੇ ਫਿਰ ਕਦੇ ਵੀ ਉਸ ਦੇ ਦਿਲ ਵਿਚ ਸ਼ੇਖਾਂ ਦੇ ਸੁਲਤਾਨ ਪ੍ਰਤੀ ਕੋਈ ਬਦਗੁਮਾਨੀ ਪੈਦਾ ਨਹੀਂ ਹੋਈ । (ਸਯੀਰੁਲ-ਔਲੀਆ)

ਜਿਆਉਦੀਨ ਬਰਨੀ ਨੇ ਇਹ ਸ਼ਿਕਾਇਤ ਕੀਤੀ ਹੈ ਕਿ ਲੋਕ ਦੂਰ-ਦਰਾਜ਼ ਦੇ ਇਲਾਕਿਆਂ ਤੋਂ ਸ਼ੇਖ ਦੀ ਸੇਵਾ ਵਿਚ ਹਜ਼ਾਰ ਬਹਾਨਿਆਂ ਨਾਲ ਹਾਜ਼ਰ ਹੁੰਦੇ, ਪਰ ਸੁਲਤਾਨ ਦੇ ਦਿਲ ਵਿਚ ਕਦੇ ਹਾਜ਼ਰੀ ਦਾ ਧਿਆਨ ਨਹੀਂ ਆਇਆ । ਅਸਲੀਅਤ ਇਹ ਹੈ ਕਿ ਉਹ ਸ਼ੇਖ ਦੇ ਸੁਭਾਅ ਅਤੇ ਉਨ੍ਹਾਂ ਦੇ ਅੰਦਾਜ਼ ਤੋਂ ਚੰਗੀ ਤਰ੍ਹਾਂ ਜਾਣੂ ਹੋ ਗਿਆ ਸੀ । ਉਸ ਨੇ ਕਦੇ ਹਾਜ਼ਰੀ ਦੀ ਕੋਸ਼ਿਸ਼ ਨਹੀਂ ਕੀਤੀ । ਪਰ ਇੰਝ ਪ੍ਰਤੀਤ ਹੁੰਦਾ ਹੈ ਕਿ ਸ਼ੇਖ ਅਤੇ ਸੁਲਤਾਨ ਦੋਹਾਂ ਦੇ ਦਿਲਾਂ ਵਿਚ ਇਕ ਦੂਜੇ ਪ੍ਰਤਿ ਸਨਮਾਨ ਸੀ । ਜਦ ਦੱਖਣੀ ਹਿੰਦ ਦੀ ਮੁਹਿੰਮ ਦੇ ਨਤੀਜੇ ਬੜੇ ਚਿਰ ਤੱਕ ਪਤਾ ਨਾ ਲੱਗੇ ਤਾਂ ਸੁਲਤਾਨ ਨੇ ਸ਼ੇਖ ਨੂੰ ਦੁਆ ਕਰਨ ਦੀ ਬਿਨੈ ਕੀਤੀ । 'ਫ਼ਰਿਸ਼ਤਾ' ਦਾ ਉਲੇਖ ਹੈ ਕਿ ਜਦ ਅਲਾਉਲਮਲਕ ਨੇ ਸੁਲਤਾਨ ਨੂੰ ਨਵਾਂ ਧਰਮ ਜਾਰੀ ਕਰਨ ਦੇ ਖਿਆਲ ਤੋਂ ਵਰਜਿਆ ਅਤੇ ਜਦ ਇਸ ਗੱਲ ਦਾ ਸ਼ੇਖ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਅਲਾਉਲਮਲਕ ਲਈ ਦੁਆ-ਇ-ਖ਼ੈਰ ਕੀਤੀ ।

ਅਲਾਉਦੀਨ ਖ਼ਿਲਜ਼ੀ ਦੇ ਜ਼ਮਾਨੇ ਵਿਚ ਸ਼ੇਖ ਨਿਜ਼ਾਮੁਦੀਨ ਔਲੀਆ ਦੀ ਪ੍ਰਸਿਧਤਾ ਆਪਣੇ ਸਿਖਰ ਤੇ ਪੁੱਜ ਚੁਕੀ ਸੀ । ਸ਼ਾਹਜ਼ਾਦਾ ਖ਼ਿਜ਼ਰ ਖਾਨ ਸ਼ੇਖ ਦਾ ਮੁਰੀਦ ਹੋ ਗਿਆ ਸੀ, ਜਿਵੇਂ ਕਿ ਅਮੀਰ ਖ਼ੁਸਰੋ ਨੇ ਲਿਖਿਆ ਹੈ :

ਖ਼ਿਜ਼ਰ ਦਸਤਸ਼ ਗਰਿਫ਼ਤ-ਉ-ਖ਼ਿਜ਼ਰ ਖਾਂ ਪਾਏ ।

(ਖ਼ਿਜ਼ਰ ਨੇ ਉਨ੍ਹਾਂ ਦਾ ਹੱਥ ਪਕੜ ਰੱਖਿਆ ਸੀ ਅਤੇ ਖ਼ਿਜ਼ਰ ਖਾਂ ਨੇ ਪੈਰ)

ਭਾਰੀ ਗਿਣਤੀ ਵਿਚ ਦਰਬਾਰੀ, ਹਾਕਿਮ, ਅਮੀਰ, ਬਿਉਪਾਰੀ, ਦਸਤਕਾਰ, ਸ਼ਹਿਰੀ ਅਤੇ ਪੇਂਡੂ, ਔਰਤਾਂ ਅਤੇ ਮਰਦ ਉਨ੍ਹਾਂ ਦੇ ਮੁਰੀਦ ਬਣ ਗਏ ।

ਕੁਤਬੁਦ-ਦੀਨ ਮੁਬਾਰਕ ਖ਼ਿਲਜ਼ੀ ਦੇ ਦਿਲ ਵਿਚ ਇਹ ਡਰ ਸੀ ਕਿ ਸ਼ੇਖ ਆਪਣੇ ਮੁਰੀਦ

ਖ਼ਿਜ਼ਰ ਖਾਂ ਦੀ ਤਖ਼ਤ-ਨਸ਼ੀਨੀ ਦੀ ਹਮਾਇਤ ਕਰਨਗੇ। ਪਰ ਇਸ ਵਿਚ ਵਿਚਾਰ ਦਾ ਕੋਈ ਮੁੱਲ ਨਹੀਂ ਸੀ। ਸ਼ੇਖ ਨੂੰ ਕਦੀ ਕਿਸੇ ਦੀ ਤਖ਼ਤ-ਨਸ਼ੀਨੀ ਵਿਚ ਦਿਲਚਸਪੀ ਨਹੀਂ ਹੋਈ। ਪਰ ਸੁਲਤਾਨ ਨੇ ਸ਼ੇਖ ਪ੍ਰਤਿ ਬਦਗੁਮਾਨੀ ਪੈਦਾ ਕਰ ਲਈ ਅਤੇ ਉਨ੍ਹਾਂ ਨੂੰ ਨੁਕਸਾਨ ਪਹੁੰਚਾਉਣ ਲੱਗ ਪਿਆ। ਸਭ ਤੋਂ ਪਹਿਲਾਂ ਉਸ ਨੇ ਦਰਬਾਰੀਆਂ ਨੂੰ ਖ਼ਾਨਗਾਹ ਜਾਣ ਤੋਂ ਰੋਕਿਆ। ਉਸ ਦਾ ਵਿਚਾਰ ਸੀ ਕਿ ਇਨ੍ਹਾਂ ਦੇ ਤੋਹਫਿਆਂ ਅਤੇ ਦਾਨ ਕਾਰਨ ਹੀ ਖ਼ਾਨਗਾਹ ਦਾ ਲੰਗਰ ਚਲਦਾ ਹੈ। ਪਰ ਜਦ ਲੰਗਰ ਵਿਚ ਕੋਈ ਕਮੀਂ ਨਾ ਆਈ ਤਾਂ ਸੁਲਤਾਨ ਨੇ ਕਸ਼ਟ ਦੇਣ ਦੇ ਦੂਜੇ ਤਰੀਕੇ ਢੂੰਡਣੇ ਸ਼ੁਰੂ ਕਰ ਦਿੱਤੇ। ਕੇਵਲ ਦਰਬਾਰ ਵਿਚ ਹੀ ਨਹੀਂ ਬਲਕਿ ਖੁਲ੍ਹੇਆਮ ਸ਼ੇਖ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ ਅਤੇ ਐਲਾਨ ਕੀਤਾ ਕਿ ਜੋ ਵੀ ਸ਼ੇਖ ਦਾ ਸਿਰ ਲਿਆਏਗਾ ਉਸ ਨੂੰ ਇਨਾਮ ਦਿੱਤਾ ਜਾਏਗਾ। ਫਿਰ ਮੁਲਤਾਨ ਤੋਂ ਸ਼ੇਖ ਰੁਕਨਦੀਨ ਮੁਲਤਾਨੀ ਨੂੰ ਦਿੱਲੀ ਬੁਲਾਇਆ ਤਾਂ ਜੋ ਆਪਣੀ ਖ਼ਾਨਗਾਹ ਇੱਥੇ ਕਾਇਮ ਕਰੇ ਅਤੇ ਦਿੱਲੀ ਦੇ ਲੋਕ ਸ਼ੇਖਾਂ ਦੇ ਸੁਲਤਾਨ ਤੋਂ ਅਲੱਗ ਇਨ੍ਹਾਂ ਪ੍ਰਤਿ ਧਿਆਨ ਦੇਣ। ਪਰ ਸ਼ੇਖ ਮੁਲਤਾਨੀ ਨੇ ਪਹਿਲੇ ਹੀ ਦਿਨ ਸੁਲਤਾਨ ਨੂੰ ਇਸ ਸੰਬੰਧ ਵਿਚ ਨਿਰਾਸ਼ ਕਰ ਦਿੱਤਾ। ਹੋਇਆ ਇਹ ਕਿ ਜਦ ਇਨ੍ਹਾਂ ਦੇ ਆਣ ਦੀ ਸੂਚਨਾ ਸ਼ੇਖਾਂ ਦੇ ਸੁਲਤਾਨ ਨੂੰ ਮਿਲੀ ਤਾਂ ਉਹ ਦਿੱਲੀ ਤੋਂ ਕਈ ਮੀਲ ਬਾਹਰ ਉਨ੍ਹਾਂ ਦੇ ਸੁਆਗਤ ਲਈ ਗਏ। ਦੋਹਾਂ ਬਜ਼ੁਰਗਾਂ ਨੇ (ਜਿਹੜੇ ਆਪਸ ਵਿਚ ਬੜਾ ਲਿਹਾਜ਼ ਰੱਖਦੇ ਸਨ ਅਤੇ ਚੰਗੇ ਸੰਬੰਧ ਰੱਖਦੇ ਸਨ) ਬੜੀ ਦੇਰ ਤੱਕ ਗੱਲ-ਬਾਤ ਕੀਤੀ। ਫਿਰ ਸ਼ੇਖਾਂ ਦੇ ਸੁਲਤਾਨ ਆਪਣੀ ਖ਼ਾਨਗਾਹ ਵੱਲ ਵਾਪਿਸ ਆ ਗਏ ਅਤੇ ਸ਼ੇਖ ਮੁਲਤਾਨੀ ਮਹਿਲ ਵੱਲ ਚਲ ਪਏ। ਸੁਲਤਾਨ ਨੇ ਉਨ੍ਹਾਂ ਨੂੰ ਪੁੱਛਿਆ ਕਿ ਦਿੱਲੀ ਵਿਚ ਸਭ ਤੋਂ ਪਹਿਲਾਂ ਕਿਸ ਨਾਲ ਮੁਲਾਕਾਤ ਕੀਤੀ। ਫਰਮਾਇਆ, "ਜਿਹੜਾ ਦਿੱਲੀ ਦਾ ਸਭ ਤੋਂ ਚੰਗਾ ਇਨਸਾਨ ਹੈ।" ਇਸ ਵਾਕ ਨੇ ਸੁਲਤਾਨ ਦੀਆਂ ਸਾਰੀਆਂ ਉਮੀਦਾਂ ਤੇ ਪਾਣੀ ਪਾ ਦਿੱਤਾ। ਸੁਲਤਾਨ ਨੇ ਇਕ ਮਸਜਿਦ ਬਣਵਾਈ ਅਤੇ ਦਿੱਲੀ ਦੇ ਸਾਰੇ ਆਲਮਾਂ ਅਤੇ ਸ਼ੇਖਾਂ ਨੂੰ ਸੰਦੇਸ਼ਾ ਭੇਜਿਆ ਕਿ ਇਸ ਮਸਜਿਦ ਵਿਚ ਜੁੰਮੇ ਦੀ ਨਿਮਾਜ਼ ਅਦਾ ਕਰਨ। ਸ਼ੇਖ ਨੇ ਉਤਰ ਵਿਚ ਕਹਿ ਭੇਜਿਆ ਕਿ ਮੇਰੇ ਘਰ ਦੇ ਪਾਸ ਦੀ ਮਸੀਤ ਦਾ ਮੇਰੇ ਤੇ ਜ਼ਿਆਦਾ ਹੱਕ ਹੈ ਅਤੇ ਸੁਲਤਾਨ ਦੀ ਮਸਜਿਦ ਵਿਚ ਨਮਾਜ਼ ਪੜ੍ਹਨ ਵਾਸਤੇ ਨਹੀਂ ਗਏ। ਇਸ ਵਿਚਾਲੇ ਇਕ ਹੋਰ ਉਲਝਣ ਇਹ ਪੈਦਾ ਹੋਈ ਕਿ ਦਿੱਲੀ ਦੇ ਸ਼ੇਖ ਅਤੇ ਵਿਦਵਾਨ ਪੂਰਨਮਾਸ਼ੀ ਨੂੰ ਸੁਲਤਾਨ ਨੂੰ ਮੁਬਾਰਕਬਾਦ ਦੇਣ ਵਾਸਤੇ ਦਰਬਾਰ ਵਿਚ ਹਾਜ਼ਿਰ ਹੋਇਆ ਕਰਦੇ ਸਨ। ਸ਼ੇਖ ਨੇ ਇਸ ਕੰਮ ਲਈ ਆਪਣੇ ਖਾਦਿਮ ਇਕਬਾਲ ਨੂੰ ਭੇਜ ਦਿੱਤਾ। ਸੰਭਵ ਹੈ ਕਿ ਇਕਬਾਲ ਅਲਾਉਦੀਨ ਖ਼ਿਲਜ਼ੀ ਦੇ ਦਰਬਾਰ ਵਿਚ ਵੀ ਇਸ ਤਰ੍ਹਾਂ ਚਾਂਦ-ਰਾਤ ਨੂੰ ਸ਼ੇਖ ਦੀ ਪ੍ਰਤੀਨਿਧਤਾ ਕਰਦੇ ਹੋਣ। ਜੇ ਇੰਝ ਸੀ ਤਾਂ ਸੁਲਤਾਨ ਅਲਾਉਦੀਨ ਖ਼ਿਲਜ਼ੀ ਨੇ ਸ਼ੇਖ ਨਾਲ ਸਤਿਕਾਰ ਭਰੀ ਹਕੀਕਤ ਦਾ ਲਖਾਇਕ ਸੀ। ਕੁਝ ਮਤਲਬ-ਪ੍ਰਸਤ ਦਰਬਾਰੀਆ ਨੇ ਮੁਬਾਰਕ ਖ਼ਿਲਜ਼ੀ ਦੇ ਦਿਮਾਗ਼ ਵਿਚ ਇਹ ਵਿਚਾਰ ਪਾ ਦਿੱਤਾ ਕਿ ਖਾਦਿਮ ਨੂੰ ਭੇਜਣਾ, ਸੁਲਤਾਨ ਦੀ ਤੌਹੀਨ ਹੈ। ਇਸ ਲਈ ਉਨ੍ਹਾਂ ਨੇ ਆਦੇਸ਼ ਦਿੱਤਾ ਕਿ ਅਗਲੀ ਚਾਂਦ-ਰਾਤ ਨੂੰ ਜੇ ਸ਼ੇਖ ਆਪ ਨਾ ਆਏ ਤਾਂ ਉਨ੍ਹਾਂ ਨੂੰ ਜ਼ੰਜੀਰਾਂ ਨਾਲ ਬੰਨ ਕੇ ਇਥੇ ਲਿਆਉਂਦਾ ਜਾਵੇਗਾ। ਇਸ ਖਬਰ ਨਾਲ ਸਾਰੇ ਸ਼ਹਿਰ ਵਿਚ ਤੇ ਖ਼ਾਸ ਕਰਕੇ ਸ਼ੇਖ ਦੇ ਮੁਰੀਦਾਂ ਅਤੇ ਸੰਬੰਧਿਤ ਵਿਅਕਤੀਆਂ ਵਿਚ ਇਕ ਹਲਚਲ ਮਚ ਗਈ। (ਸਯੀਰੁਲ ਔਲੀਆ)

ਅਜਿਹਾ ਅੰਦਾਜ਼ਾ ਹੁੰਦਾ ਹੈ ਕਿ ਸ਼ੇਖ ਦੀ ਘੱਟ ਤੋਂ ਘੱਟ ਇਕ ਮੁਲਾਕਾਤ ਸੁਲਤਾਨ ਨਾਲ

ਜ਼ਰੂਰ ਹੋਈ ਸੀ । ਇਹ ਕਦ ਤੇ ਕਿੱਥੇ ਹੋਈ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ । ਖੈਰੁਲਮਜਾਲਿਸ, ਸਯੀਰੁਲ ਔਲੀਆ ਅਤੇ ਦੁਰਹ ਨਿਜ਼ਾਮੀ ਤਿੰਨਾਂ ਨੇ ਉਲੇਖ ਕੀਤਾ ਹੈ ਕਿ ਸ਼ੇਖ ਨੇ ਇਕ ਵਾਰ ਕਿਹਾ ਸੀ ਕਿ ਜਦ ਇਨ੍ਹਾਂ ਦੀ ਸੁਲਤਾਨ ਮੁਬਾਰਕ ਖ਼ਿਲਜ਼ੀ ਨਾਲ ਮੁਲਾਕਾਤ ਹੋਈ ਤਾਂ ਉਨ੍ਹਾਂ ਨੇ ਇਕ ਹਦੀਸ ਪੜ੍ਹ ਕੇ ਸੁਣਾਈ ਸੀ, ਜਿਸ ਦਾ ਮਤਲਬ ਇਸ ਤਰ੍ਹਾਂ ਸੀ :

'ਜੋ ਮਨੁੱਖ ਕਿਸੇ ਚੰਗੇ ਤੇ ਨੇਕ ਆਦਮੀ ਦੀ ਸੰਗਤ ਵਿਚ ਬੈਠੇਗਾ, ਭਾਵੇਂ ਰਾਤ ਦਿਨ ਦੇ ਸਾਰੇ ਪਲਾਂ ਵਿਚ ਇਕ ਪਲ ਹੀ ਬੈਠਿਆ ਹੋਵੇਗਾ, ਤਾਂ ਪਰਮਾਤਮਾ ਇਸ ਚੰਗੇ ਨੂੰ ਪ੍ਰਸ਼ਨ ਕਰੇਗਾ ਕਿ ਤੂੰ ਆਪਣੀ ਸੰਗਤ ਦਾ ਹੱਕ ਅਦਾ ਕੀਤਾ ਹੈ ਜਾਂ ਨਹੀਂ ।''

ਜਦ ਹਾਲਾਤ ਬਹੁਤੇ ਨਾਜ਼ੁਕ ਹੋਏ ਤਾਂ ਸ਼ੇਖ ਦੇ ਕੁਝ ਮੁਰੀਦ, ਸੁਲਤਾਨ ਦੇ ਪੀਰ ਸ਼ੇਖ ਜਿਯਾ-ਉਦੀਨ ਰੂਮੀ ਦੇ ਪਾਸ ਇਹ ਸੰਦੇਸ਼ ਲੈ ਕੇ ਗਏ ਕਿ ਸੁਲਤਾਨ ਨੂੰ ਦਰਵੇਸ਼ਾਂ ਤੇ ਬਿਨ੍ਹਾਂ ਕਾਰਨ ਸਖ਼ਤੀ ਕਰਨ ਤੇ ਤਸੀਹੇ ਦੇਣ ਤੋਂ ਮਨ੍ਹਾ ਕਰੇ । ਪਰ ਜਿਸ ਸਮੇਂ ਇਹ ਲੋਕ ਉਥੇ ਪੁੱਜੇ ਤਾਂ ਪਤਾ ਲੱਗਿਆ ਕਿ ਸ਼ੇਖ ਰੂਮੀ ਸਖ਼ਤ ਬੀਮਾਰ ਹਨ । ਇਸ ਕਾਰਨ ਉਹ ਸੰਦੇਸ਼ ਉਨ੍ਹਾਂ ਤੱਕ ਨਹੀਂ ਪੁੱਜ ਸਕਿਆ । ਅਗਲੇ ਦਿਨ ਉਨ੍ਹਾਂ ਦੀ ਮੌਤ ਦੀ ਖ਼ਬਰ ਆ ਗਈ । 'ਤੀਜੇ' ਤੇ ਸੁਲਤਾਨ ਅਤੇ ਸ਼ੇਖ ਨਿਜ਼ਾਮੁੱਦੀਨ ਔਲੀਆ ਦਾ ਆਮਨਾ-ਸਾਮਨਾ ਹੋ ਗਿਆ । ਸ਼ੇਖ ਤਿਲਾਵਤ ਵਿਚ ਮਸਰੂਫ਼ ਸਨ, ਸੁਲਤਾਨ ਆਇਆ ਤਾਂ ਸੁਆਗਤ ਲਈ ਖੜੇ ਨਾ ਹੋਏ ਕਿ ਕੁਰਆਨ ਪੜ੍ਹਨ ਵਾਲਾ ਅੱਲ੍ਹਾ ਦੇ ਹਜ਼ਰ ਵਿਚ ਹੁੰਦਾ ਹੈ, ਉਹ ਕਿਸੇ ਦੇ ਆਦਰ ਲਈ ਖੜ੍ਹਾ ਨਹੀਂ ਹੋ ਸਕਦਾ । ਸੁਲਤਾਨ ਇਸ ਗੱਲ ਤੇ ਬੜੇ ਖਫ਼ਾ ਹੋਏ । ਕੁਝ ਲੋਕਾਂ ਦਾ ਬਿਆਨ ਇਸ ਤੋਂ ਉਲਟ ਸੀ । ਉਹ ਕਹਿੰਦੇ ਸਨ ਕਿ ਸ਼ੇਖ ਨੇ ਸੁਲਤਾਨ ਨੂੰ ਸਲਾਮ ਕੀਤਾ ਸੀ ਪਰ ਸੁਲਤਾਨ ਨੇ ਮਜਬੂਰੀ ਵਿਚ ਜਵਾਬ ਨਹੀਂ ਦਿੱਤਾ । ਖੈਰ ਜੋ ਵੀ ਹੋਇਆ ਹੋਵੇ, ਦੋਹਾਂ ਦੇ ਸੰਬੰਧਾਂ ਵਿਚ ਹੋਰ ਦੂਰੀ ਪੈਦਾ ਹੋ ਗਈ । (ਸਯੀਰੁਲ-ਔਲੀਆ)

ਜਿਸ ਸ਼ਾਮ ਨੂੰ ਚੰਦ ਨਜ਼ਰ ਆਣ ਵਾਲਾ ਸੀ, ਖ਼ਾਨਗਾਹ ਦੇ ਲੋਕਾਂ ਵਿਚ ਬੜੀ ਪਰੇਸ਼ਾਨੀ ਸੀ । ਸੁਲਤਾਨ ਜੇਕਰ ਆਪਣੀ ਤਾਕਤ ਦੇ ਗ਼ਰੂਰ ਵਿਚ ਸ਼ੇਖ ਨੂੰ ਗ੍ਰਿਫ਼ਤਾਰ ਕਰਨ ਦੀ ਕੋਸ਼ਿਸ਼ ਕਰੇਗਾ ਤਾਂ ਇਸ ਦੇ ਕੀ ਨਤੀਜੇ ਹੋਣਗੇ ? ਕਈ ਮੁਰੀਦਾਂ ਨੇ ਸ਼ੇਖ ਨੂੰ ਮਸ਼ਵਰਾ ਦਿੱਤਾ ਕਿ ਉਹ ਚਲੇ ਜਾਣ ਅਤੇ ਇਸ ਤਰ੍ਹਾਂ ਇਕ ਮੁਸੀਬਤ ਨੂੰ ਸਮਾਪਤ ਕਰ ਦੇਣ ।

ਇਕਬਾਲ ਨੇ ਕਈ ਵਾਰੀ ਪੁਛਿਆ ਕਿ ਡੋਲਾ ਕਿਸ ਸਮੇਂ ਬੁਲਾਇਆ ਜਾਵੇ, ਪਰ ਸ਼ੇਖ ਨੇ ਕੋਈ ਧਿਆਨ ਨਾ ਦਿੱਤਾ । ਜਦ ਖ਼ਾਨਗਾਹ ਵਿਚ ਜ਼ਿਆਦਾ ਪਰੇਸ਼ਾਨੀ ਦੇ ਆਸਾਰ ਵੇਖੇ ਤਾਂ ਕੁਝ ਨੇੜੇ ਦੇ ਲੋਕਾਂ ਨੂੰ ਫਰਮਾਇਆ ਕਿ ਉਹ ਘਬਰਾਉਣ ਨਾ, ਰਾਤ ਮੈਂ ਸੁਪਨਾ ਵੇਖਿਆ ਹੈ ਕਿ ਇਕ ਬੈਲ ਮੈਨੂੰ ਮਾਰਨ ਵਾਸਤੇ ਅੱਗੇ ਵਧ ਰਿਹਾ ਹੈ । ਮੈਂ ਉਸ ਦਾ ਸਿੰਗ ਪਕੜ ਕੇ ਉਲਟਾ ਦਿੱਤਾ । ਇਸ ਦਿਨ ਸ਼ੇਖ ਆਪਣੀ ਮਾਂ ਦੀ ਮਜ਼ਾਰ ਤੇ ਵੀ ਗਏ ਅਤੇ ਦੁਆ ਕੀਤੀ ਕਿ ਸੁਲਤਾਨ ਦੀ ਜ਼ਿੱਦ ਪੂਰੀ ਹੋ ਗਈ ਤਾਂ ਫਿਰ ਮੈਂ ਮਜ਼ਾਰ ਤੇ ਨਾ ਆਵਾਂਗਾ । ਜਿਸ ਸ਼ਾਮ ਨੂੰ ਚੰਦ ਵਿਖਾਈ ਦਿੱਤਾ, ਸ਼ੇਖ ਆਪਣੀ ਛੱਤ ਤੇ ਟਹਿਲ ਰਹੇ ਸਨ ਅਤੇ ਇਹ ਸ਼ੇਅਰ ਜ਼ਬਾਨ ਤੇ ਸੀ :

ਐਹ ਰੋ ਬਹਕ ਚਰਾਨਸ਼ਸਤੀ ਬਿਜਾਏ ਖੇਸ਼
ਬ-ਸ਼ੇਰ ਪੰਜਾ ਕਰ ਦੀ, ਦੇਦੀ ਸਜ਼ਾਏ ਖੇਸ਼
(ਐ ਲੂਮੜੀ ਤੂੰ ਆਪਣੀ ਥਾ ਤੇ ਕ੍ਰਿਉਂ ਨਾ ਬੈਠੀ ਰਹੀਂ ਤੂੰ ਸ਼ੇਰ ਨਾਲ ਪੰਜਾ ਕੀਤਾ

ਤੇ ਆਪਣੀ ਸਜ਼ਾ ਵੇਖ ਲਈਂ ।)

ਸੁਲਤਾਨ ਦਾ ਮਹਿਬੂਬ ਖ਼ੁਸਰੋ ਖਾਨ ਹਜ਼ਾਰ ਥੰਮਾਂ ਦੀ ਛੱਤ ਤੇ ਸੁਲਤਾਨ ਦੇ ਨਾਲ ਸੀ । ਇਸ ਨੇ ਆਪਣੇ ਹਮ-ਕਬੀਲਾ ਲੋਕਾਂ ਨੂੰ ਪਹਿਲਾਂ ਹੀ ਮਹਿਲ ਵਿਖੇ ਬੁਲਾ ਰੱਖਿਆ ਸੀ, ਉਸ ਨੇ ਸੁਲਤਾਨ ਦਾ ਸਿਰ ਧੜ ਤੋਂ ਅਲੱਗ ਕੀਤਾ ਅਤੇ ਹਜ਼ਾਰ ਥੰਮਾਂ ਦੇ ਥੱਲੇ ਸੁੱਟ ਦਿੱਤਾ ।

(ਸਯੀਰੁਲ-ਔਲੀਆ, ਸਯੀਰੁਲ ਆਰਫ਼ੀਨ)

ਖ਼ੁਸਰੋ ਖਾਨ ਨੇ ਨਾਸਿਰੁਦ-ਦੀਨ ਦਾ ਲਕਬ ਇਖਤਿਆਰ ਕੀਤਾ ਅਤੇ ਤਖ਼ਤ ਤੇ ਬੈਠ ਗਿਆ । ਉਸ ਨੇ ਆਲਮਾਂ ਅਤੇ ਸ਼ੇਖਾਂ ਦੀਆਂ ਹਮਦਰਦੀਆਂ ਹਾਸਲ ਕਰਨ ਲਈ ਖ਼ਜ਼ਾਨਿਆਂ ਦੇ ਮੂੰਹ ਖੋਲ੍ਹ ਦਿੱਤੇ । ਸ਼ੇਖ ਨਿਜ਼ਾਮੁੱਦੀਨ ਔਲੀਆ ਨੂੰ ਵੀ ਪੰਜਾਹ ਤਿਨਕੇ ਭੇਜੇ । ਉਨ੍ਹਾਂ ਨੇ ਰੱਖ ਲਏ ਅਤੇ ਜ਼ਰੂਰਤਮੰਦਾਂ ਤੇ ਗ਼ਰੀਬਾਂ ਵਿਚ ਵੰਡ ਦਿਤੇ । ਜਦ ਸੁਲਤਾਨ ਗਿਯਾਸੁਲ-ਦੀਨ ਤੁਗ਼ਲਕ ਖ਼ੁਸਰੋ ਖਾਨ ਨੂੰ ਹਾਰ ਦੇ ਕੇ ਦਿੱਲੀ ਦੇ ਤਖ਼ਤ ਤੇ ਬੈਠਿਆ ਤਾਂ ਸਭ ਤੋਂ ਪਹਿਲਾ ਸੁਆਲ ਉਸ ਦੇ ਸਾਹਮਣੇ ਖਜ਼ਾਨੇ ਦਾ ਸੀ । ਉਸ ਨੇ ਸਭਨਾ ਪਾਸ ਜਿਨ੍ਹਾਂ ਨੂੰ ਖ਼ੁਸਰੋ ਖਾਨ ਨੂੰ ਰੁਪੈ ਦਿੱਤੇ ਸਨ ਆਪਣੇ ਆਦਮੀ ਭੇਜੇ ਅਤੇ ਖ਼ਜ਼ਾਨੇ ਦੇ ਰੁਪਿਆ ਦੀ ਵਾਪਸੀ ਚਾਹੀ । ਬਹੁਤ ਲੋਕਾਂ ਨੇ ਉਹ ਰਕਮ ਸੰਭਾਲ ਕੇ ਰੱਖ ਛੱਡੀ ਸੀ । ਜਦ ਦਰਬਾਰ ਦੇ ਲੋਕ ਉਨ੍ਹਾਂ ਪਾਸ ਪੁੱਜੇ ਤਾਂ ਬਿਨ੍ਹਾਂ ਕਿਸੇ ਹੀਲ-ਹੁੱਜਤ ਦੇ ਵਾਪਸ ਕਰ ਦਿਤੀ । ਜਦ ਸ਼ੇਖ ਨਿਜ਼ਾਮੁੱਦੀਨ ਔਲੀਆ ਨੂੰ ਵੀ ਵਾਪਸੀ ਲਈ ਕਿਹਾ ਗਿਆ ਤਾਂ ਉਨ੍ਹਾਂ ਫਰਮਾਇਆ ਕਿ ਰੁਪਏ ਖ਼ਜ਼ਾਨੇ ਦੇ ਸਨ ਅਤੇ ਵੰਡ ਦਿਤੇ ਗਏ ਸਨ । ਕਹਿੰਦੇ ਸਨ ਕਿ ਸੁਲਤਾਨ ਨੂੰ ਇਹ ਉਤਰ ਪਸੰਦ ਨਹੀਂ ਆਇਆ ।

ਗਿਯਾਸੁੱਦ-ਦੀਨ ਤੁਗ਼ਲਕ ਨੂੰ ਵਿਦਵਾਨਾ ਦਾ ਸਮਰਥਨ ਪ੍ਰਾਪਤ ਰਿਹਾ ਸੀ । ਉਨ੍ਹਾਂ ਨਾਲ ਗਹਿਰੇ ਸੰਬੰਧ ਰੱਖਦਾ ਸੀ । ਕਈ ਲੋਕਾਂ ਨੇ ਇਸ ਅਵਸਰ ਤੇ ਲਾਭ ਉਠਾ ਕੇ ਸ਼ੇਖ ਦੀਆਂ ਸਮਾਅ ਦੀਆਂ ਮਜਲਸਾਂ ਤੇ ਕਿੰਤੂ ਕੀਤਾ ਅਤੇ ਇਨ੍ਹਾਂ ਨੂੰ ਸ਼ਰਾਅ ਦੇ ਵਿਰੁੱਧ ਦੱਸਿਆ । ਸੁਲਤਾਨ ਨੇ ਲਿਖਤੀ ਰੂਪ ਵਿਚ ਸ਼ਿਕਾਇਤ ਮੰਗੀ, ਜਿਸ ਵਿਚ ਵਿਦਵਾਨ ਇਸ ਮਸਲੇ ਤੇ ਸ਼ਰਈ ਹੈਸੀਅਤ ਨਾਲ ਬਹਿਸ ਕਰਨ ਲਈ ਜਮ੍ਹਾਂ ਹੋਵੇ । ਸਮਾਅ ਦੀ ਹੁਰਮਤ ਦਾ ਫ਼ੈਸਲਾ ਸੁਲਤਾਨ ਸਮਸੁਲ-ਦੀਨ ਐਲਤਮਸ਼ ਦੇ ਜ਼ਮਾਨੇ ਵਿਚ ਹੋ ਚੁਕਿਆ ਸੀ ਉਸ ਦੌਰ ਦਾ ਸਭ ਤੋਂ ਪ੍ਰਸਿਧ ਕਾਜ਼ੀ ਅਤੇ ਸਦਰ-ਇ-ਜਹਾਨ ਮੌਲਾਨਾ ਮਿਨਹਾਜੁੱਦੀਨ ਸਰਾਜ ਇਸ ਦਾ ਸਭ ਤੋਂ ਵੱਡਾ ਦਿਲਦਾਰ ਸੀ ਅਤੇ ਉਸ ਦੀ ਸਮਾਅ ਦੀ ਮਜਲਿਸ ਵਿਚ ਹਜ਼ਰਤ ਮਹਿਬੂਬ ਅਲਾਹੀ ਵੀ ਸ਼ਾਮਲ ਹੋਏ ਸਨ ।

ਮਹਜ਼ਰ ਵਿਚ ਸ਼ੇਖ ਨੂੰ ਵੀ ਸੁਣਿਆ ਗਿਆ । ਇਹ ਸ਼ਰਾਅ ਦੀ ਅਦਾਲਤ ਸੀ ਅਤੇ ਹਾਜ਼ਰ ਨਾ ਹੋਣ ਵਾਲੀ ਕੋਈ ਗੱਲ ਨਹੀਂ ਸੀ । ਇਸ ਲਈ ਜਾਣ ਦਾ ਫ਼ੈਸਲਾ ਕੀਤਾ । ਮੁਰੀਦਾਂ ਵਿਚ ਵੱਡੇ ਵੱਡੇ ਵਿਦਵਾਨ ਸਨ ਜਿਨ੍ਹਾਂ ਦੀ ਇਸਲਾਮੀ ਫ਼ਿਕਾ ਤੇ ਗਹਿਰੀ ਨਜ਼ਰ ਸੀ, ਮਿਸਾਲ ਵਜੋਂ ਮੌਲਾਨਾ ਫ਼ਖ਼ਰੁਲ-ਦੀਨ ਜ਼ਰਾਦੀ, ਮੌਲਾਨਾ ਸ਼ਮਸੁਲਦੀਨ ਯੱਯਾ ਆਦਿ । ਮੁਰੀਦਾਂ ਨੇ ਜਲਸੇ ਵਿਚ ਸ਼ਾਮਲ ਹੋਣ ਲਈ ਇਜਾਜ਼ਤ ਮੰਗੀ, ਪਰ ਸ਼ੇਖ ਨਾ ਮੰਨੇ । ਇਸ ਦੀ ਸਦਾਰਤ ਸੁਲਤਾਨ ਨੇ ਆਪ ਕਰਨੀ ਸੀ । ਸ਼ੇਖ ਤੋਂ ਸਮਾਅ ਬਾਰੇ ਪ੍ਰਸ਼ਨ ਕੀਤਾ । ਆਪ ਜੀ ਨੇ ਇਕ ਹਦੀਸ ਨਕਲ ਕਰਨੀ ਚਾਹੀ ਪਰ ਵਿਦਵਾਨਾਂ ਵਿਚ ਸ਼ੋਰ ਮਚ ਗਿਆ । "ਇਥੇ ਸਾਡਾ ਸੰਬੰਧ ਅਮਾਮ ਅਬੂ ਹਕੀਫਾ ਦੇ ਬਚਨ ਤੇ ਹੈ ਅਸੀਂ ਹਦੀਸ ਨਹੀਂ ਸੁਣਨਾ ਚਾਹੁੰਦੇ ।" ਇੰਝ ਜਾਪਦਾ ਹੈ ਕਿ ਆਲਮਾ ਦੇ ਸ਼ੋਰ ਆਦਿ ਵਿਚ ਕੋਈ ਦਲੀਲ ਵਾਲੀ ਗੱਲ ਇਸ ਮਸਲੇ ਤੇ

ਨਾ ਹੋ ਸਕੀ । ਸ਼ੇਖ ਨੂੰ ਉਲਮਾ ਵਲੋਂ ਹਦੀਸ ਨਾ ਸੁਣਨ ਤੇ ਸਖਤ ਤਕਲੀਫ਼ ਹੋਈ ਅਤੇ ਫਰਮਾਇਆ ਕਿ ਅਜਿਹੇ ਸ਼ਹਿਰ ਦਾ ਕਾਇਮ ਰਹਿਣਾ ਕਿਵੇਂ ਸੰਭਵ ਹੈ ਜਿਸ ਵਿਚ ਨਬੀ ਦੀ ਹਦੀਸ ਨੂੰ ਸੁਨਣ ਤੋਂ ਇਨਕਾਰ ਕੀਤਾ ਜਾਂਦਾ ਹੋਵੇ, ਉਹ ਨਹੀਂ ਰਹਿ ਸਕਦਾ । ਮੀਰ ਖ਼ੁਰਦ ਦਾ ਕਹਿਣਾ ਹੈ ਕਿ ਇੰਝ ਹੀ ਹੋਇਆ ਅਤੇ ਮੁਹੰਮਦ ਬਿਨ ਤੁਗਲਕ ਦੇ ਜ਼ਮਾਨੇ ਵਿਚ ਇਹ ਸਾਰੇ ਵਿਦਵਾਨ ਦਿੱਲੀ ਤੋਂ ਦੇਵਗੀਰ ਜਲਾਵਤਨ ਕੀਤੇ ਗਏ । (ਸਯੀਰੁਲ-ਔਲੀਆ)

ਆਲਮਾਂ ਦਾ ਕਿੰਤੂ ਬੁਨਿਆਦੀ ਤੌਰ ਤੇ ਇਹ ਸੀ ਕਿ 'ਜ਼ਾਤੀ' ਦਾ ਹੱਕ ਸ਼ੇਖ ਨੂੰ ਨਹੀਂ ਦਿੱਤਾ ਜਾ ਸਕਦਾ ਜਦ ਕਿ ਇਹ ਕਾਂਡ ਬੰਦ ਹੋ ਚੁਕਿਆ ਹੈ । ਸ਼ੇਖ ਨਿਜ਼ਾਮੁੱਦੀਨ ਔਲੀਆ ਇਸ ਦੇ ਕਾਇਲ ਸਨ ਅਤੇ ਕੁਰਆਨ ਤੇ ਹਦੀਸ ਤੋਂ ਸਿੱਧਾ ਅਨੁਵਾਦ ਲਾਗੂ ਕਰਦੇ ਸਨ ।

ਇਸ ਮਹਜ਼ਰ ਬਾਰੇ ਵਿਰੋਧਤਾ ਦੇ ਵੱਖ ਵੱਖ ਵਿਚਾਰ ਪੇਸ਼ ਕੀਤੇ ਗਏ । ਪਤਾ ਨਹੀਂ ਸੁਲਤਾਨ ਨੂੰ ਭਰੋਸਾ ਹੋਇਆ ਕਿ ਨਹੀਂ । ਸ਼ਾਇਦ ਉਸ ਨੇ ਸ਼ੇਖ ਦੀ 'ਸਮਾਅ ਦੀ ਮਜਲਿਸ' ਨੂੰ ਬਿਲਕੁਲ ਬੰਦ ਤਾਂ ਨਹੀਂ ਕੀਤਾ ਪਰ ਖੁਲੇ ਤੌਰ ਤੇ ਇਸ ਮਜਲਿਸ ਤੇ ਪਾਬੰਦੀ ਲਗਾ ਦਿੱਤੀ । ਸ਼ੇਖ ਦੇ ਮੁਰੀਦਾਂ ਵਿਚੋਂ ਮੌਲਾਨਾ ਫ਼ਖ਼ਰੁਦ-ਦੀਨ ਜਰਾਈ ਨੇ ਰਸਾਲਾ 'ਅਸੂਲ-ਸਮਾਅ' 'ਮਿਲੱਤ-ਉ-ਹੁਰਮਤ' ਤੇ ਲਿਖਿਆ । ਭਾਵੇਂ ਵੇਰਵੇ ਦਾ ਪਤਾ ਨਹੀਂ । ਪਰ ਸ਼ੇਖ ਨੂੰ ਮਹਜ਼ਰ ਨਾਲ ਦੁੱਖ ਪਹੁੰਚਿਆ ਸੀ ।

ਇਸ ਪਿਛੋਕੜ ਵਿਚ ਕੁਝ ਅਜ਼ੀਬ ਨਹੀਂ ਕਿ ਸੁਲਤਾਨ ਗਿਆਸੁੱਦੀਨ ਤੁਗਲਕ ਅਤੇ ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਵਿਚਕਾਰ ਗਲਤਫ਼ਹਿਮੀ ਬਲਕਿ ਖਿਚਾਉ ਤੱਕ ਗੱਲ ਜਾ ਪੁੱਜੀ ਹੋਵੇ । ਕਈ ਲੋਕਾਂ ਦਾ ਖਿਆਲ ਹੈ ਕਿ ਸੁਲਤਾਨ, ਸ਼ੇਖ ਦੀ ਜ਼ਿੰਦਗੀ, ਉਨ੍ਹਾਂ ਦੇ ਖ਼ਾਨਗਾਹੀ ਆਦਾਬ, ਦੀਨੀ ਹਕੀਦੇ ਹਰ ਚੀਜ਼ ਤੋਂ ਜਾਣੂ ਸੀ । ਅਲਾਉਦੀਨ ਖਿਲਜ਼ੀ ਦੇ ਸਮੇਂ ਤੋਂ ਉਹ ਸਲਤਨਤ ਦੇ ਮਸ਼ਹੂਰ ਦਰਬਾਰੀਆਂ ਵਿਚੋਂ ਸੀ ਅਤੇ ਪੰਜਾਬ ਵਿਚ ਬਹੁਤਾ ਸਮਾਂ ਰਹਿਣ ਕਾਰਨ ਬਾਬਾ ਫ਼ਰੀਦ ਘਰਾਣੇ ਪ੍ਰਤਿ ਸ਼ਰਧਾ ਵਾਲੇ ਸੰਬੰਧ ਰੱਖਦਾ ਸੀ । ਪਰ ਇੰਝ ਪਤਾ ਲੱਗਦਾ ਹੈ ਕਿ ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਉਹ ਸ਼ੇਖ ਪ੍ਰਤਿ ਕੁਝ ਬਦ-ਗੁਮਾਨ ਸੀ । ਜਦ ਆਪਣੀ ਪੂਰਬੀ ਇਲਾਕੇ ਦੀ ਮੁਹਿੰਮ ਤੋਂ ਪਰਤ ਰਿਹਾ ਸੀ ਤਾਂ ਉਸ ਨੇ ਇਕ ਸੰਦੇਸ਼ ਭੇਜਿਆ ਕਿ ਉਸ ਦੇ ਦਿੱਲੀ ਪੁੱਜਣ ਤੇ ਸ਼ੇਖ ਦਿੱਲੀ ਛੱਡ ਕੇ ਕਿਧਰੇ ਹੋਰ ਚਲੇ ਜਾਣ । ਸ਼ੇਖ ਨੂੰ ਜਦ ਇਹ ਸੰਦੇਸ਼ ਸੁਣਾਇਆ ਗਿਆ ਤਾਂ ਫਰਮਾਇਆ :

ਹਨੂਜ ਦਿੱਲੀ ਦੂਰ ਅਸਤ
(ਅਜੇ ਦਿੱਲੀ ਦੂਰ ਹੈ )

ਇਸ ਸਮੇਂ ਤੋਂ ਇਹ ਮੁਹਾਵਰਾ ਆਮ ਹੋਇਆ । ਸੁਲਤਾਨ ਦੇ ਸੁਆਗਤ ਵਾਸਤੇ ਉਸ ਦੇ ਪੁੱਤਰ ਜੋਨਾ ਖਾਨ ਨੇ (ਜਿਹੜਾ ਬਾਅਦ ਨੂੰ ਮੁਹੰਮਦ ਬਿਨ ਤੁਗਲਕ ਦੇ ਨਾਂ ਨਾਲ ਪ੍ਰਸਿਧ ਹੋਇਆ) ਇਕ ਸੁਆਗਤੀ-ਸਥਾਨ ਦਿੱਲੀ ਤੋਂ ਜ਼ਰਾ ਵਿੱਥ ਤੇ ਅਫਗਾਨਪੁਰ ਵਿਚ ਤਿਆਰ ਕਰਵਾਇਆ । ਖਾਣ ਤੋਂ ਉਪਰੰਤ ਜਦ ਹਾਥੀਆਂ ਦਾ ਜਲੂਸ ਲੰਘਣ ਲੱਗਾ ਤਾਂ ਸਾਰੀ ਇਮਾਰਤ ਥੱਲੇ ਆ ਪਈ ਅਤੇ ਸੁਲਤਾਨ ਦੱਬ ਕੇ ਉਥੇ ਹੀ ਮਰ ਗਿਆ । (ਤਰੀਖ਼ ਫੀਰੋਜ਼ ਸ਼ਾਹੀ, ਸਯੀਰੁਲ ਔਲੀਆ, ਸਯੀਰੁਲ ਆਰਫ਼ੀਨ, ਤਾਰੀਖ਼ ਮੁਬਾਰਕ ਸ਼ਾਹੀ ।)

ਫਰਿਸ਼ਤਾ ਨੇ ਲਿਖਿਆ ਹੈ ਕਿ ਸ਼ੇਖ ਨਿਜ਼ਾਮੁੱਦੀਨ ਔਲੀਆ, ਸੁਲਤਾਨ ਗਿਆਸੁੱਦੀਨ ਤੁਗਲਕ ਦੀ ਇਸ ਘਟਨਾ ਤੋਂ ਪਹਿਲਾਂ 'ਵਸਾਲ' ਫਰਮਾ ਗਏ ਸਨ, ਪਰ ਇਹ ਠੀਕ ਨਹੀਂ

ਹੈ । ਸੁਲਤਾਨ ਦਾ ਹਾਦਸਾ ਰਬੀਹੁਲ-ਅੱਵਲ ੭੨੫ ਹਿ: ਨੂੰ ਪੇਸ਼ ਆਇਆ ਸੀ । ਹਜ਼ਰਤ ਸ਼ੇਖ ਨੇ ੧੭ ਰਬੀਰੁਲ-ਸ਼ਾਨੀ ੭੨੫ ਹਿ: ਨੂੰ ਵਸਾਲ ਫਰਮਾਇਆ । ਪਰ ਇਹ ਹਕੀਕਤ ਹੈ ਕਿ ਵਸਾਲ ਤੋਂ ਕੁਝ ਦਿਨ ਪਹਿਲਾ ਉਹ ਕਾਫੀ ਕਮਜ਼ੋਰ ਹੋ ਗਏ ਸਨ ਅਤੇ ਗੱਲ-ਬਾਤ ਬਿਲਕੁਲ ਨਹੀਂ ਕਰਦੇ ਸਨ ।

ਕਈ ਇਕ ਅੰਗ੍ਰੇਜ਼ ਲੇਖਕਾਂ ਨੇ ਇਹ ਸ਼ੱਕ ਸਾਹਮਣੇ ਲਿਆਂਦਾ ਹੈ ਕਿ ਹਜ਼ਰਤ ਸ਼ੇਖ ਨੇ ਜੋਨਾ ਖਾਨ ਨਾਲ ਮਿਲ ਕੇ ਸੁਲਤਾਨ ਦੇ ਵਿਰੁੱਧ ਸਾਜਿਸ਼ ਕੀਤੀ ਸੀ । ਪਰ ਜਿਸ ਮਨੁੱਖ ਨੇ ਵੀ ਸ਼ੇਖ ਦੇ ਦਰਸ਼ਨ ਅਤੇ ਉਨ੍ਹਾਂ ਦੀ ਜੀਵਨੀ ਦਾ ਮੁਤਾਇਲਾ ਕੀਤਾ ਹੈ ਉਹ ਇਸ ਕਿਸਮ ਦੇ ਇਲਜਾਮਾਂ ਨੂੰ ਯੂਰਪੀ ਲੇਖਕਾਂ ਦੀ ਜ਼ਹਾਲਤ ਅਤੇ ਕੂਟ-ਨੀਤੀ ਹੀ ਸਮਝੇਗਾ । ਦਿੱਲੀ ਵਿਚ ਸਲਤਨਤਾਂ ਬਣਦੀਆਂ ਤੇ ਟੁਟਦੀਆਂ ਰਹੀਆਂ ਹਨ । ਸੁਲਤਾਨ ਤਖ਼ਤ ਤੇ ਬੈਠੇ ਤੇ ਕਤਲ ਕਰ ਦਿੱਤੇ ਗਏ । ਮੁਲਕ ਦੀ ਸਿਆਸਤ ਬੜੇ ਉਤਾਰ ਚੜ੍ਹਾ ਵਿਚ ਗੁਜ਼ਰੀ । ਬਲਬਨ ਦਾ ਸ਼ਾਹੀ ਦਬਦਬਾ, ਕੈਕਬਾਦ ਦੀ ਐਸ਼-ਮਹਿਫ਼ਲ, ਅਲਾਉਦੀਨ ਦੀ ਮੁਲਕਗੀਰੀ, ਕੁਤਬੁਦੀਨ ਦੀ ਕੁਰਾਹੀ ਸਾਰਿਆਂ ਦੇ ਨਜ਼ਾਰੇ ਸਾਹਮਣਿਉਂ ਲੰਘਦੇ ਰਹੇ । ਪਰ ਸ਼ੇਖ ਨੇ ਕਦੀ ਸੁਲਤਾਨ ਅਤੇ ਸਿਆਸਤ ਵੱਲ ਨਜ਼ਰ ਉਠਾ ਕੇ ਵੀ ਨਹੀਂ ਤੱਕਿਆ ।

## 9. ਵਿਅਕਤਿੱਤਵ ਦੀ ਕਸ਼ਿਸ਼ ਅਤੇ ਸਮੇਂ ਦਾ ਪ੍ਰਬੰਧ

ਸਿਤਾਰੇ ਇਸ਼ਕ ਕੇ ਤੇਰੀ ਕਸ਼ਿਸ਼ ਸੇ ਹੈਂ ਕਾਇਮ
ਨਿਜ਼ਾਮ-ਇ-ਮਿਹਰ ਕੀ ਸੂਰਤ ਨਿਜ਼ਾਮ ਹੈ ਤੇਰਾ
– ਇਕਬਾਲ

ਸਯੀਰੁਲ-ਔਲੀਆ, ਖ਼ੈਰੁਲਮਜਾਲਿਸ, ਜਵਾਮੇ-ਉਲ-ਕਲਮ ਆਦਿ ਵਿਚ ਬਿਖਰੇ ਹੋਏ ਵੱਖ ਵੱਖ ਹਵਾਲਿਆ ਨੂੰ ਇਕ ਬਝਵੀਂ ਸ਼ਕਲ ਦੇ ਦਿੱਤੀ ਜਾਵੇ ਤਾਂ ਹਜ਼ਰਤ ਮਹਿਬੂਬ ਅਲਾਹੀ ਦੀ ਇਕ ਜੀਉਂਦੀ-ਜਾਗਦੀ ਤਸਵੀਰ ਉਭਰ ਆਉਂਦੀ ਹੈ।

ਲੰਬਾ ਕਦ, ਗੋਰਾ ਰੰਗ, ਭਰਵੀਂ ਦਾੜ੍ਹੀ, ਜਵਾਨੀ ਸਮੇਂ ਵਾਲ ਘੁੰਗਰਾਲੇ, ਚਿਹਰੇ ਤੇ ਬਹੁਤਾ ਰੋਣ ਕਾਰਨ ਜ਼ਖ਼ਮਾਂ ਦੇ ਨਿਸ਼ਾਨ, ਵੱਡੀਆਂ ਵੱਡੀਆਂ ਅੱਖਾਂ ਦੀ ਲਾਲੀ ਰਤ-ਜਗੇ ਕਾਰਨ ਸੀ, ਸਿਰ ਤੇ ਪਗੜੀ, ਚੌੜੀ ਬਾਂਹ ਵਾਲਾ ਕੁਰਤਾ – ਉਨ੍ਹਾਂ ਦੇ ਵਿਅਕਤਿੱਤਵ ਵਿਚ ਅੰਤਾਂ ਦੀ ਕਸ਼ਿਸ਼ ਸੀ। ਪਤਾ ਨਹੀਂ ਸਿਲਸਲਾ-ਇ-ਖ਼੍ਵਾਜਗਾਨ ਦੀ ਸ਼ਬਦਾਵਲੀ – ਵਿਸ਼ੇਸ਼ ਕਰਕੇ ਹੋਸ਼ ਦਰਦਮ, ਖ਼ਲਵਤ ਦਰ ਅੰਜੁਮਨ, ਨਿਗਹਦਾਸ਼ਤ, ਯਾਦਾਸ਼ਤ, ਵਕੂਫ਼-ਇ-ਜਮਾਨੀ ਅਤੇ ਵਕੂਫ਼-ਇ-ਕਲਬੀ – ਉਨ੍ਹਾਂ ਤੱਕ ਅਪੜੀ ਸੀ ਕਿ ਨਹੀਂ ਪਰ ਉਨ੍ਹਾਂ ਦੀ ਪੂਰੀ ਸ਼ਖਸੀਅਤ ਉਪਰ ਉਹ ਰੰਗ ਉਭਰਦਾ ਸੀ ਜਿਸ ਵਿਚ ਸਵਾਦ ਦੀ ਨਿਗਹਦਾਸ਼ਤ ਕੀਤੀ ਜਾਂਦੀ ਹੈ ਅਤੇ ਹਰ ਕਦਮ ਤੇ ਨਜ਼ਰ ਰਹਿੰਦੀ ਹੈ। ਖ਼ੁਸਰੋ ਨੇ ਇਨ੍ਹਾਂ ਦੀ ਕੈਫ਼ੀਅਤ ਨੂੰ ਇਕ ਸ਼ੇਅਰ ਵਿਚ ਬਿਆਨ ਕਰ ਦਿੱਤਾ ਹੈ :

ਦਿਲਸ਼ ਅਜ਼ ਇਸ਼ਕ ਖ਼ੂੰ ਵ ਦੀਦਾ ਬਰ ਆਬ
ਉਨੀਸਤ ਕਿਬਰੀਅਤ ਅਹਮਰ ਆਂ ਸੀਮਾਬ
(ਉਨ੍ਹਾਂ ਦਾ ਦਿਲ (ਦਰਦ) ਇਸ਼ਕ ਵਿਚ ਖ਼ੂਨ ਹੋ ਗਿਆ ਸੀ ਅਤੇ ਉਨ੍ਹਾਂ ਦੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਰਹਿੰਦੀਆਂ ਸਨ । ਇਹ ਲਾਲ ਸੋਨਾ ਸੀ ਅਤੇ ਉਹ ਪਾਰਾ )

ਰੋਹਬ ਦਾ ਇਹ ਹਾਲ ਸੀ ਕਿ ਸਾਰੇ ਹਾਜ਼ਰ ਲੋਕਾਂ ਦੀਆਂ ਨਜ਼ਰਾਂ ਝੁਕੀਆਂ ਰਹਿੰਦੀਆਂ ਸਨ ਅਤੇ ਮਹਿਫ਼ਲ ਤੇ ਇਕ ਰੂਹਾਨੀ ਮਸਤੀ ਤੇ ਖੁਸ਼ੀ ਦੇ ਨਾਲ ਨਾਲ ਜਲਾਲ ਤੇ ਰੋਹਬ ਦਾ ਅਸਰ ਵੀ ਮਹਿਸੂਸ ਹੁੰਦਾ ਸੀ। (ਸਯੀਰੁਲ ਔਲੀਆ) ਹੋਰ ਤਾਂ ਹੋਰ ਅਮੀਰ ਖ਼ੁਸਰੋ ਦਾ ਇਹ ਹਾਲ ਸੀ ਕਿ ਮਜਲਿਸ ਵਿਚੋਂ ਦੋ ਜਾਂ ਤਿੰਨ ਵਾਰ ਉਠ ਕੇ ਜਾਂਦੇ ਸਨ। ਮੌਲਾਨਾ ਬੁਰਾਨਦ-ਦੀਨ ਗ਼ਰੀਬ ਨੇ ਇਕ ਵਾਰ ਇਸ ਦਾ ਸਬਬ ਪੁੱਛਿਆ ਤਾਂ ਫਰਮਾਇਆ ਕਿ ਜੇ ਬਹੁਤਾ ਬੈਠਦਾ ਹਾਂ ਤਾਂ ਮੇਰੇ ਅੰਦਰ ਕੰਬਣੀ ਪੈਦਾ ਹੋ ਜਾਂਦੀ ਹੈ। (ਨਫਾਸੁੱਲ ਅਨਫਾਸ) ਪਰ ਸ਼ੇਖ ਹਰ ਆਉਣ ਵਾਲੇ

ਨਾਲ ਗੱਲਬਾਤ ਕਰਦੇ ਸਨ। ਉਸ ਦੀਆਂ ਸਮੱਸਿਆਵਾਂ, ਉਸ ਦੀਆਂ ਪਰੇਸ਼ਾਨੀਆਂ ਨੂੰ ਸਮਝਦੇ ਸਨ ਅਤੇ ਆਪਣੀ ਦਿਲਜੋਈ ਨਾਲ ਅਜਿਹੀ ਹਾਲਤ ਪੈਦਾ ਕਰ ਦੇਂਦੇ ਸਨ ਕਿ ਆਉਣ ਵਾਲਾ ਬਿਨਾਂ ਕਹੇ ਨਹੀਂ ਰਹਿੰਦਾ ਸੀ। ਜੇ ਕਦੀ ਇਕੋ ਸਮੇਂ ਬਹੁਤੇ ਲੋਕ ਇਕੱਠੇ ਹੋ ਕੇ ਆਉਂਦੇ ਤਾਂ ਉਨ੍ਹਾਂ ਨੂੰ ਇਕ ਇਕ ਕਰਕੇ ਆਉਣ ਲਈ ਕਹਿੰਦੇ ਤਾਂ ਜੋ ਉਨ੍ਹਾਂ ਦੀਆਂ ਨਿਜੀ ਸਮੱਸਿਆਵਾਂ ਦਾ ਹੱਲ ਲੱਭਿਆ ਜਾ ਸਕੇ। ਜਨਤਾ ਦੇ ਇਕੱਠ ਵਿਚ ਆਪਣੇ ਰੋਜ਼ਾਨਾ ਹਾਜ਼ਰ ਹੋਣ ਵਾਲੇ ਮੁਰੀਦਾਂ ਦੀ ਹਾਜ਼ਰੀ ਪਸੰਦ ਨਹੀਂ ਸਨ ਕਰਦੇ।

(ਸਯੀਰੁਲ-ਔਲੀਆ, ਫਵਾਇਦੁਲਫਵਾਦ)

ਸ਼ੇਖ ਦੀ ਇਲਮੀ ਹੈਸੀਅਤ ਪੱਕੀ ਸੀ। ਉਹ ਬਦਾਯੂੰ ਅਤੇ ਦਿੱਲੀ ਦੇ ਚੰਗੇ ਚੰਗੇ ਉਸਤਾਦਾਂ ਦੇ ਸ਼ਾਗਿਰਦ ਰਹੇ ਸਨ ਅਤੇ ਦਿੱਲੀ ਦੀਆਂ ਇਲਮੀ ਮਜਲਸਾਂ ਵਿਚ ਆਪਣੀ ਵਿਸ਼ਾਲ ਵਿਦਵਤਾ ਦਾ ਸਿੱਕਾ ਬਿਠਾ ਦਿੱਤਾ ਸੀ। ਲਿਖਣ-ਪੜ੍ਹਨ ਦਾ ਸ਼ੌਕ ਸੀ। ਰਾਤ ਨੂੰ ਤਨਹਾਈ ਵੇਲੇ ਪੁਸਤਕਾਂ ਸਾਹਮਣੇ ਹੁੰਦੀਆਂ ਸਨ। ਪੜ੍ਹਨ ਉਪਰੰਤ ਆਪਣੇ ਖਿਆਲ ਆਦਿ ਵਿਸ਼ੇਸ਼ ਕਰਕੇ ਅਰਬੀ ਭਾਸ਼ਾ ਵਿਚ ਲਿਖ ਦੇਂਦੇ ਸਨ। ਆਖ਼ਰੀ ਉਮਰ ਤੱਕ ਨਜ਼ਰ ਅਜਿਹੀ ਰਹੀ ਕਿ ਮਹੀਨ ਤੋਂ ਮਹੀਨ ਲਿਖੀ ਹੋਈ ਪੁਸਤਕ ਵੀ ਪੜ੍ਹ ਲੈਂਦੇ ਸਨ। (ਸਯੀਰੁਲ ਔਲੀਆ)

'ਫ਼ਵਾਇਦੁਲ-ਫ਼ਵਾਦ', 'ਦੁਰ ਨਿਜ਼ਾਮੀ', 'ਸਯੀਰੁਲ ਔਲੀਆ' ਆਦਿ ਵਿਚ ਸ਼ੇਖ ਦੇ ਭਾਸ਼ਨਾਂ ਵਿਚਕਾਰ ਕੁਝ ਕਿਤਾਬਾਂ ਦੇ ਨਾਂ ਆਏ ਹਨ। ਇਸ ਤੋਂ ਅਨੁਮਾਨ ਹੁੰਦਾ ਹੈ ਕਿ ਉਹ ਟੀਕਾ, ਹਦੀਸ, ਫ਼ਿਕਾ ਤਸਵਫ਼ ਦੀਆਂ ਖਾਸ ਕਿਤਾਬਾਂ ਦਾ ਅਧਿਅਨ ਕਰਦੇ ਸਨ। ਬਾਬਾ ਸਾਹਿਬ ਦੀ ਵਸੀਅਤ ਅਨੁਸਾਰ ਉਨ੍ਹਾਂ ਨੇ ਕੁਰਆਨ-ਸ਼ਰੀਫ਼ ਕੰਠ ਕਰ ਲਿਆ ਸੀ। ਹਦੀਸ ਤੇ ਉਨ੍ਹਾਂ ਦੀ ਨਜ਼ਰ ਅਜਿਹੀ ਸੀ ਕਿ ਦਿੱਲੀ ਦੇ ਮਸ਼ਹੂਰ ਨਕਸ਼ਬੰਦੀ ਬਜ਼ੁਰਗ ਸ਼ਾਹ ਗੁਲਾਮੀ ਅਲੀ ਸਾਹਿਬ ਕਿਹਾ ਕਰਦੇ ਸਨ ਕਿ ਸੁਲਤਾਨ ਜੀ ਹਦੀਸਾਂ ਦੇ ਬੜੇ ਵਿਦਵਾਨ ਸਨ। ਮਸ਼ਾਰਕੁਲ ਅਨਵਾਰ ਵਿਚ ਸਹੀਹ ਬੁਖ਼ਾਰੀ ਅਤੇ ਸਹੀਹ ਮੁਸਲਮ ਦੀਆਂ ਦੋ ਹਜ਼ਾਰ ਤੋਂ ਜ਼ਿਆਦਾ ਹਦੀਸਾਂ ਸ਼ਾਮਲ ਹਨ। ਇਹ ਸਾਰੀਆਂ ਉਨ੍ਹਾਂ ਨੂੰ ਜ਼ਬਾਨੀ ਯਾਦ ਸਨ, ਦੁਰਹ ਨਿਜ਼ਾਮੀ ਤੋਂ ਅਜਿਹਾ ਖਿਆਲ ਹੁੰਦਾ ਹੈ ਕਿ ਉਨ੍ਹਾਂ ਦੀਆਂ ਕਈ ਮਜਲਸਾਂ ਹਦੀਸ ਦੀ ਚਰਚਾ ਲਈ ਵਿਸ਼ੇਸ਼ ਕਰ ਦਿਤੀਆਂ ਗਈਆਂ ਸਨ। ਖਾਸ ਕਰਕੇ ਅਜਿਹੀਆਂ ਹਦੀਸਾਂ ਚਰਚਾ ਦਾ ਵਿਸ਼ਾ ਬਣਦੀਆਂ ਸਨ ਜਿਹੜੀਆਂ ਅਸਲੀ ਜੀਵਨ ਨਾਲ ਸੰਬੰਧ ਰਖਦੀਆਂ ਹੋਣ।

ਸੂਫ਼ੀਵਾਦ ਦੀਆਂ ਜਿਨ੍ਹਾਂ ਪੁਸਤਕਾਂ ਤੋਂ ਹਜ਼ਰਤ ਸ਼ੇਖ ਸਭ ਤੋਂ ਬਹੁਤੇ ਪ੍ਰਭਾਵਿਤ ਸਨ ਉਨ੍ਹਾਂ ਵਿਚ ਰੂਹੁਲ-ਅਰਵਾਹ, ਅਵਾਰਫੁਲ ਮਹਾਰਫ਼, ਕਸ਼ਫੁਲ ਮਹਿਬੂਬ ਵਿਸ਼ੇਸ਼ ਤੋਰ ਤੇ ਵਰਨਣਯੋਗ ਹਨ। ਕਸ਼ਫਲ ਮਹਿਬੂਬ ਬਾਰੇ ਤਾਂ ਫਰਮਾਇਆ ਕਰਦੇ ਸਨ ਕਿ ਜਿਸ ਦਾ ਕੋਈ ਪੀਰ ਨਾ ਹੋਵੇ ਉਸ ਲਈ ਇਹ ਕਿਤਾਬ ਕਾਫ਼ੀ ਹੈ। (ਦੁਰਹ-ਨਿਜ਼ਾਮੀ)

ਸ਼ੇਖ ਨੇ ਦਿਨਾਂ ਦੀ ਵੰਡ ਇਸ ਤਰ੍ਹਾਂ ਕੀਤੀ ਹੋਈ ਸੀ ਕਿ ਈਦ ਦੇ ਦੋ ਦਿਨ ਛੱਡ ਕੇ ਸਾਰਾ ਸਾਲ ਰੋਜ਼ੇ ਰੱਖਦੇ ਸਨ। ਅਧਿਆਤਮਿਕ ਸਫ਼ਰ ਵਿਚ ਰੋਜ਼ੇ ਦੀ ਵਿਸ਼ੇਸ਼ਤਾ ਬਾਬਾ ਫ਼ਰੀਦ ਨੇ ਇਨ੍ਹਾਂ ਨੂੰ ਪੱਕੀ ਕਰ ਛੱਡੀ ਸੀ। ਅਫ਼ਤਾਰ ਵੇਲੇ ਸ਼ੇਖ ਸ਼ਾਇਦ ਜਮਾਇਤਖ਼ਾਨਾ ਵਿਚ ਆ ਜਾਂਦੇ। ਕੋਈ ਨਰਮ ਅਤੇ ਜਲਦੀ ਹਜ਼ਮ ਹੋਣ ਵਾਲੀ ਚੀਜ਼ ਲੈ ਲੈਂਦੇ। ਜੇ ਵਿਚ ਰੋਟੀ ਹੁੰਦੀ ਤਾਂ ਅੱਧੀ ਜਾਂ ਇਕ ਰੋਟੀ, ਕੁਝ ਥੋੜ੍ਹੇ ਜਿਹੇ ਚਾਵਲ ਪਰੋਸ ਦਿੱਤੇ ਜਾਂਦੇ ਸਨ। ਇਸ ਵਿਚੋਂ ਕੁਝ ਬਚ ਰਹਿੰਦਾ ਜਿਹੜਾ ਹਾਜ਼ਰੀਨ ਵਿਚ ਪ੍ਰਸ਼ਾਦ ਦੀ ਤਰ੍ਹਾਂ ਵੰਡ ਦਿੱਤਾ ਜਾਂਦਾ। ਮਗ਼ਰਬ ਦੀ

ਨਮਾਜ਼ ਤੋਂ ਫਾਰਕਾਂ ਹੋ ਕੇ ਜਮਾਇਤਖ਼ਾਨਾ ਦੇ ਉਪਰ ਵਾਲੇ ਕਮਰੇ ਵਿਚ ਚਲੇ ਜਾਂਦੇ ਸਨ। ਗਰਮੀਆਂ ਵਿਚ ਖੁਲੀ ਛੱਤ ਤੇ ਤਸ਼ਰੀਫ ਰਖਦੇ ਸਨ। ਰਾਤ ਨੂੰ ਪਲੰਗ ਤੇ ਮੱਛਰਦਾਨੀ ਲਗਾ ਦਿਤੀ ਜਾਂਦੀ ਸੀ। ਮਿਲਣ ਵਾਲੇ ਲੋਕ ਇਸ ਸਮੇਂ ਹਾਜ਼ਿਰ ਹੁੰਦੇ ਸਨ। ਉਨ੍ਹਾਂ ਨੂੰ ਮੇਵਾ ਤੇ ਸ਼ਰਬਤ ਪੇਸ਼ ਕੀਤਾ ਜਾਂਦਾ ਸੀ। ਰਾਤ ਦੇ ਸਮੇਂ ਦੀ ਨਮਾਜ਼ ਤੱਕ ਮੁਲਾਕਾਤਾਂ ਦਾ ਇਹ ਪਰਵਾਹ ਜਾਰੀ ਰਹਿੰਦਾ ਸੀ। ਖਾਣਾ ਉਪਰ ਹੀ ਖਾਂਦੇ ਸਨ। ਸ਼ੇਖ ਆਪ ਬੜਾ ਘੱਟ ਖਾਂਦੇ ਸਨ। ਦੂਜਿਆਂ ਨੂੰ ਖਵਾ ਕੇ ਖੁਸ਼ ਹੁੰਦੇ ਸਨ। ਹਰ ਵਿਅਕਤੀ ਤੋਂ ਉਸ ਦਾ ਹਾਲ ਪੁੱਛਦੇ ਅਤੇ ਚੀਜ਼ਾਂ ਦੇ ਸੁਆਦ ਬਾਰੇ ਵੀ ਪੁਛ ਲੈਂਦੇ। ਫਿਰ ਜਮਾਇਤਖ਼ਾਨਾ ਵਿਚ ਚਲੇ ਜਾਂਦੇ ਅਤੇ ਰਾਤ ਦੇ ਸਮੇਂ ਦੀ ਨਮਾਜ਼ ਅਦਾ ਕਰਦੇ। ਮਿਲਣ ਵਾਲ ਰੁਖਸਤ ਹੁੰਦੇ। ਨਮਾਜ਼ ਉਪਰੰਤ ਫਿਰ ਉਪਰ ਤਸ਼ਰੀਫ਼ ਲੈ ਜਾਂਦੇ। ਕੁਝ ਦੇਰ ਸਿਮਰਨ ਵਿਚ ਵਿਅਸਤ ਰਹਿੰਦੇ। ਫਿਰ ਪਲੰਗ ਤੇ ਬੈਠ ਜਾਂਦੇ ਅਤੇ ਤਸਬੀਹ ਹੱਥ ਵਿਚ ਫੜਾ ਦਿਤੀ ਜਾਂਦੀ ਸੀ। ਇਸ ਸਮੇਂ ਕੇਵਲ ਅਮੀਰ ਖੁਸਰੋ ਦੇ ਬਿਨਾਂ ਕਿਸੇ ਨੂੰ ਮਿਲਣ ਦੀ ਇਜਾਜਤ ਨਹੀਂ ਸੀ। ਸ਼ੇਖ ਪੁਛਦੇ, "ਤੁਰਕ, ਅਜ ਦੀਆਂ ਕੀ ਖਬਰਾਂ ਹਨ?" ਅਮੀਰ ਖੁਸਰੋ ਕਈ ਦਿਲਚਸਪ ਕਥਾਵਾਂ ਬਿਆਨ ਕਰਦੇ। ਇਸ ਸਮੇਂ ਸ਼ੇਖ ਦੇ ਰਿਸ਼ਤੇਦਾਰਾਂ ਅਤੇ ਬੱਚਿਆਂ ਨੂੰ ਵੀ ਮਿਲਣ ਦੀ ਇਜਾਜ਼ਤ ਮਿਲ ਜਾਂਦੀ। ਜਦ ਅਮੀਰ ਖੁਸਰੋ ਅਤੇ ਬੱਚੇ ਚਲੇ ਜਾਂਦੇ ਤਾਂ ਇਕਬਾਲ ਪਾਣੀ ਦੇ ਕੁਝ ਲੋਟੇ 'ਵੁਜ਼ੂ' ਲਈ ਰਖ ਕੇ ਚਲਾ ਜਾਂਦਾ। ਸ਼ੇਖ ਅੰਦਰ ਤੋਂ ਕੁੰਡੀ ਲਗਾ ਲੈਂਦੇ ਫਿਰ ਸਾਰੀ ਰਾਤ ਉਹ ਹੁੰਦੇ ਤੇ ਉਨ੍ਹਾਂ ਦਾ ਰੱਬ :

ਤਨੰਹਾ ਮਨਮ-ਉ-ਸ਼ਬ-ਉ-ਚਰਾਗ਼ੇ
ਮੂਨਸ ਸ਼ੁਦਾ ਤਾ ਪਗਾਹ ਰੋਜ਼ਮ
(ਮੈਂ ਇਕੱਲਾ ਨਹੀਂ ਹਾਂ। ਸਵੇਰ ਹੋਣ ਤਕ ਮੇਰੇ ਦੋਸਤ, ਰਾਤ ਅਤੇ ਚਰਾਗ਼ ਹੁੰਦੇ ਹਨ)

ਕੁਝ ਸਮਾਂ ਪੜ੍ਹਦੇ ਤੇ ਬਾਕੀ ਦਾ ਸਾਰਾ ਇਬਾਦਤ ਵਿਚ ਗੁਜ਼ਾਰਦੇ। ਜਦ ਰਾਤ ਦਾ ਪਿਛਲਾ ਪਹਿਰ ਹੁੰਦਾ ਤਾਂ ਕੋਈ ਸ਼ੇਅਰ ਆਪ ਮੁਹਾਰੇ ਜ਼ੁਬਾਨ ਤੇ ਆ ਜਾਂਦਾ ਅਤੇ ਘੰਟਿਆਂ ਬੱਧੀ ਇਸ ਤੋਂ ਰੂਹਾਨੀ ਮਸਤੀ ਪ੍ਰਾਪਤ ਕਰਦੇ ਰਹਿੰਦੇ। ਅੰਮ੍ਰਿਤ ਵੇਲੇ ਨੌਕਰ ਆਂਦਾ ਅਤੇ ਦਰਵਾਜ਼ਾ ਖਟਖਟਾਉਂਦਾ ਅਤੇ ਖਾਣਾ ਪੇਸ਼ ਕਰਦਾ। ਇਹ ਕੰਮ ਖ੍ਵਾਜ਼ਾ ਅਬਦੁਲ ਰਹੀਮ ਦੇ ਹਵਾਲੇ ਸੀ। ਇਸ ਸਮੇਂ ਵੀ ਖਾਣਾ ਬਹੁਤ ਘਟ ਹੀ ਖਾਂਦੇ, ਬਾਕੀ ਬੱਚਿਆਂ ਲਈ ਰਖ ਛੱਡਦੇ।

ਸਹਿਰੀ ਉਪਰੰਤ ਜਮਾਇਤਖ਼ਾਨਾ ਵਿਚ ਤਸ਼ਰੀਫ਼ ਲੈ ਜਾਂਦੇ, 'ਨਿਮਾਜ਼-ਇ-ਫ਼ਜਰ ਅਦਾ ਕਰਦੇ, ਇਸ ਉਪਰੰਤ ਉਪਰ ਕਮਰੇ ਵਿਚ ਤਸ਼ਰੀਫ਼ ਲੈ ਜਾਂਦੇ। ਕਲਾਮ-ਇ-ਪਾਕ ਦੀ ਤਲਾਵਤ ਫਰਮਾਂਦੇ ਅਤੇ ਜ਼ਿਕਰ ਵਿਚ ਵਿਅਸਤ ਹੋ ਜਾਂਦੇ। ਅਸ਼ਰਾਕ ਅਤੇ ਚਾਸ਼ਤ ਦੀਆਂ ਨਿਮਾਜ਼ਾਂ ਤੋਂ ਵਿਹਲੇ ਹੋ ਕੇ ਥੱਲੇ ਜਮਾਇਤਖ਼ਾਨੇ ਵਿਚ ਆ ਜਾਂਦੇ। ਹੁਣ ਦਰਸ਼ਨ ਅਭਿਲਾ-ਸ਼ੀਆਂ, ਮੁਰੀਦਾਂ ਅਤੇ ਸੰਬੰਧਤ ਲੋਕਾਂ ਦੀ ਭੀੜ ਹੋ ਜਾਂਦੀ। ਇਹ ਸੰਭਵ ਨਹੀਂ ਸੀ ਕਿ ਕੋਈ ਆਣ ਵਾਲਾ ਬਿਨਾਂ ਹਾਜ਼ਰੀ ਮੁੜ ਜਾਵੇ। ਲੋਕਾਂ ਦੇ ਦੁਖ-ਦਰਦ ਦੀਆਂ ਕਹਾਣੀਆਂ ਇਸ ਸਮੇਂ ਸੁਣਦੇ। ਹਰ ਇਕ ਦੁਖੇ ਹੋਏ ਦਿਲ ਤੇ ਮਰਹਮ ਰਖਦੇ ਅਤੇ ਹਰ ਵਿਅਕਤੀ ਇਹ ਮਹਿਸੂਸ ਕਰਦਾ ਕਿ ਜਿਹੜੀ ਵਿਸ਼ੇਸ਼ਤਾ ਇਸ ਨੂੰ ਪਰਾਪਤ ਹੈ, ਉਹ ਕਿਸੇ ਦੂਜੇ ਨੂੰ ਨਹੀਂ।

ਅੱਧੇ ਦਿਨ ਤੱਕ ਇਹ ਸਿਲਸਲਾ ਜਾਰੀ ਰਹਿੰਦਾ। ਦੁਪਹਿਰ ਨੂੰ ਥੋੜ੍ਹਾ ਆਰਾਮ ਕਰਦੇ ਪਰ ਇਸ ਸਮੇਂ ਵੀ ਕਈ ਲੋਕ ਉਨ੍ਹਾਂ ਨੂੰ ਜਗਾ ਦੇਂਦੇ। ਇਕ ਦਿਨ ਖਾਣੇ ਉਪਰੰਤ ਜ਼ਰਾ ਸੌਂ

ਰਹੇ ਸਨ ਕਿ ਦਰਵੇਸ਼ ਆਇਆ। ਕੋਈ ਚੀਜ਼ ਇਸ ਸਮੇਂ ਦੇਣ ਲਈ ਕੋਲ ਨਹੀਂ ਸੀ। ਅਖੀ ਮੁਬਾਰਕ ਨੇ ਉਸ ਨੂੰ ਬਿਨਾਂ ਕੁਝ ਦਿਤੇ ਮੁੜ ਦਿਤਾ। ਸ਼ੇਖ ਨੇ ਉਸ ਸਮੇਂ ਸੁਪਨੇ ਵਿਚ ਵੇਖਿਆ ਕਿ ਬਾਬਾ ਸਾਹਿਬ ਬੜੇ ਗੁੱਸੇ ਵਿਚ ਫਰਮਾ ਰਹੇ ਹਨ ਕਿ ਆਣ ਵਾਲਿਆਂ ਦੀ ਜਿਥੋਂ ਤੱਕ ਹੋ ਸਕੇ ਖਾਤਿਰ ਕਰਨੀ ਚਾਹੀਦੀ ਹੈ। ਇਹ ਕਿਥੇ ਲਿਖਿਆ ਹੋਇਆ ਹੈ ਕਿ ਇਕ ਦਰਵੇਸ਼ ਨੂੰ ਅਜਿਹੀ ਮਾੜੀ ਹਾਲਤ ਵਿਚ ਟਾਲ ਦਿਤਾ ਜਾਵੇ। ਨੀਂਦ ਤੋਂ ਜਾਗੇ ਤੇ ਖਾਦਮਾਂ ਨੂੰ ਪੁੱਛਿਆ ਕਿ ਕੀ ਕੋਈ ਦਰਵੇਸ਼ ਆਇਆ ਸੀ। ਖੋਜ-ਖਬਰ ਉਪਰੰਤ ਕਿਹਾ ਕਿ ਚਾਹੇ ਉਹ ਸੌਂ ਰਹੇ ਹੋਣ ਤਾਂ ਵੀ ਉਨ੍ਹਾਂ ਨੂੰ ਆਣ ਵਾਲਿਆਂ ਬਾਰੇ ਸੂਚਨਾ ਦਿਤੀ ਜਾਵੇ। ਇਸ ਤੋਂ ਬਾਅਦ ਉਨ੍ਹਾਂ ਦਾ ਹਮੇਸ਼ਾ ਇਹ ਨੇਮ ਰਿਹਾ ਕਿ ਜਦ ਖਾਣ ਉਪਰੰਤ ਸੌਂ ਕੇ ਜਾਗਦੇ ਤਾਂ ਪੁਛਦੇ, "ਕੋਈ ਵਿਅਕਤੀ ਇੰਤਜ਼ਾਰ ਤਾਂ ਨਹੀਂ ਕਰ ਰਿਹਾ ਅਤੇ ਧੁੱਪ ਕਿਥੋਂ ਤਕ ਪੁਜ ਗਈ ਹੈ।"

ਇਕ ਵਾਰੀ ਇਕ ਯਾਤਰੀ-ਫਕੀਰ ਹਜ਼ਰਤ ਮਹਿਬੂਬ ਅਲਾਹੀ ਦੀ ਸੇਵਾ ਵਿਚ ਹਾਜ਼ਿਰ ਹੋਇਆ। ਉਸ ਸਮੇਂ ਜਮਾਇਤਖ਼ਾਨਾ ਵਿਚ ਉਸ ਦੀ ਆਸ਼ਾ-ਪੂਰਤੀ ਲਈ ਕੋਈ ਚੀਜ਼ ਨਹੀਂ ਸੀ। ਸ਼ੇਖ ਨੇ ਫਰਮਾਇਆ, "ਥੋੜ੍ਹਾ ਰੁਕ ਜਾਉ, ਫਤੂਹ (ਦਾਨ-ਦਖਸ਼ਨਾ) ਤੈਨੂੰ ਦੇ ਦਿੱਤੀ ਜਾਵੇਗੀ।" ਹੋਇਆ ਇਹ ਕਿ ਉਸ ਦਿਨ ਇਹ ਦੇਣ ਵੀ ਕੋਈ ਨਾ ਆਇਆ। ਫਕੀਰ ਵੀ ਇੰਤਜ਼ਾਰ ਕਰ ਕੇ ਥੱਕ ਗਿਆ। ਸ਼ੇਖ ਨੇ ਮਜ਼ਬੂਰ ਹੋ ਕੇ ਆਪਣੀਆਂ ਜੁਤੀਆਂ ਉਸ ਫਕੀਰ ਨੂੰ ਦੇ ਦਿਤੀਆਂ। ਫਕੀਰ ਨੇ ਪਰਵਾਨ ਕੀਤੀਆਂ ਤੇ ਦਿਲੀ ਵਲ ਨੂੰ ਹੋ ਤੁਰਿਆ। ਅਮੀਰ ਖ਼ੁਸਰੋ ਇਸ ਸਮੇਂ ਸ਼ਾਹਜ਼ਾਦਾ ਮੁਹੰਮਦ ਨਾਲ ਮੁਲਤਾਨ ਵਿਖੇ ਰਹਿੰਦੇ ਸਨ ਅਤੇ ਹਰ ਸਾਲ ਇਕ ਵਾਰੀ ਸ਼ਾਹਜ਼ਾਦੇ ਨਾਲ ਦਿੱਲੀ ਆਇਆ ਕਰਦੇ ਸਨ। ਰੱਤ ਸਬੱਤੀ ਰਸਤੇ ਵਿਚ ਇਸ ਫਕੀਰ ਨਾਲ ਮੁਲਾਕਤ ਹੋ ਗਈ। ਉਸ ਨੇ ਆਪਣੇ ਸ਼ੇਖ ਦੀ ਸੁਖ-ਸਾਂਦ ਪੁੱਛੀ। ਫ਼ਕੀਰ ਨੇ ਘਟਨਾ ਬਿਆਨ ਕਰ ਦਿਤੀ ਅਤੇ ਜੁਤੀਆਂ ਵਿਖਾਈਆਂ। ਖੁਸਰੋ ਨੇ ਪੁਛਿਆ, "ਉਨ੍ਹਾਂ ਨੂੰ ਵੇਚਣਾ ਈਂ?" ਫਕੀਰ ਤਿਆਰ ਹੋ ਗਿਆ। ਖੁਸਰੋ ਕੋਲ ਪ ਲਖ ਤਿਨਕੇ ਸਨ। ਇਹ ਤੁਕ ਪੜ੍ਹਦੇ ਹੋਏ :

ਚਾ ਬਵਦ ਮਤਾਅ-ਇ-ਖ਼ੁਸਰੋ ਕਿ ਕੁਨਦ ਨਿਸਾਰ-ਇ-ਜਾਨਾਂ
(ਖੁਸਰੋ ਕੋਲ ਪੈਸੇ ਹੀ ਕਿਤਨੇ ਹਨ ਜਿਹੜੇ ਮਹਿਬੂਬ ਤੇ ਨਿਛਾਵਰ ਕਰੇ)

ਸਾਰੇ ਤਿਨਕੇ ਫਕੀਰ ਨੂੰ ਦੇ ਦਿਤੇ ਅਤੇ ਪੀਰ ਦੀਆਂ ਜੁਤੀਆਂ ਸਿਰ ਤੇ ਰਖ ਕੇ ਦਿੱਲੀ ਪੁਜੇ। ਕਹਿੰਦੇ ਹਨ ਕਿ ਸ਼ੇਖ ਨੇ ਵੇਖ ਕੇ ਫਰਮਾਇਆ, "ਖ਼ੁਸਰੋ ਤੂੰ ਬੜੀਆਂ ਸੱਸਤੀਆਂ ਖਰੀਦੀਆਂ ਹਨ।"

ਸ਼ੇਖ ਆਮ ਤੌਰ ਤੇ ਜਮਾਇਤਖ਼ਾਨਾ ਦੀ ਛੱਤ ਤੇ ਹੀ ਟਹਿਲਿਆ ਕਰਦੇ ਸਨ। ਕਦੇ ਕਦਾਈਂ ਹੀ ਸੈਰ ਵਾਸਤੇ ਜਮਨਾ ਵਲ ਵੀ ਨਿਕਲ ਜਾਂਦੇ। ਇਕ ਵਾਰ ਵੇਖਿਆ ਕਿ ਜਮਨਾ ਕਿਨਾਰੇ ਖੂਹ ਤੋਂ ਇਕ ਬੁੱਢੀ ਪਾਣੀ ਭਰ ਰਹੀ ਹੈ, ਸ਼ੇਖ ਰੁਕ ਗਏ ਅਤੇ ਬੁੱਢੀ ਤੋਂ ਪੁੱਛਿਆ ਕਿ ਜਮਨਾ ਨੇੜੇ ਹੋਣ ਦੇ ਬਾਵਜੂਦ ਖੂਹ ਤੋਂ ਪਾਣੀ ਲੈਣ ਦੀ ਤਰਲੀਫ਼ ਕਿਉਂ ਉਠਾ ਰਹੀ ਏਂ?" ਬੁੱਢੀ ਨੇ ਉਤਰ ਦਿਤਾ, "ਕੀ ਕਰਾਂ ਮੇਰਾ ਘਰ ਵਾਲਾ ਫਕੀਰ ਹੈ। ਸਾਡੇ ਕੋਲ ਖਾਣ ਲਈ ਕੁਝ ਨਹੀਂ ਹੈ। ਜਮਨਾ ਦਾ ਪਾਣੀ ਪੀ ਕੇ ਭੁਖ ਜਲਦੀ ਲਗ ਜਾਂਦੀ ਹੈ।" ਸ਼ੇਖ ਦੀਆਂ ਅੱਖਾਂ 'ਚ ਅਥਰੂ ਭਰ ਆਏ ਅਤੇ ਇਕਬਾਲ ਨੂੰ ਭੇਜ ਕੇ ਉਸ ਦੀਆਂ ਲੋੜਾਂ ਬਾਰੇ ਜਾਂਚ ਕਰ-

ਵਾਈ ਅਤੇ ਹਰ ਮਹੀਨੇ ਉਨ੍ਹਾਂ ਲਈ ਖਰਚ ਭੇਜਣ ਲਗੇ।

ਸ਼ੇਖ ਵੀਰਵਾਰ ਦੀ ਸ਼ਾਮ ਜਾਂ ਸ਼ੁਕਰਵਾਰ ਦੀ ਸਵੇਰ ਦੀ ਨਿਮਾਜ਼ ਲਈ ਆਪਣੇ ਇਕ ਛੋਟੇ ਜਿਹੇ ਮਕਾਨ ਵਿਚ ਜਿਹੜਾ ਕੇਲੋਕੜੀ ਵਿਚ ਸੀ, ਚਲੇ ਜਾਂਦੇ ਸਨ ਤਾਂ ਜੋ ਉਥੋਂ ਜਾਮਾ ਮਸਜਿਦ ਵਿਚ ਜਾ ਕੇ ਸ਼ਾਂਤੀ ਨਾਲ ਨਿਮਾਜ਼ ਅਦਾ ਕਰ ਸਕਣ। ਬਹੁਤੀ ਵਾਰੀ ਇੰਝ ਹੁੰਦਾ ਹੈ ਕਿ ਜਦ ਸ਼ੇਖ ਡੋਲੇ ਜਾਂ ਕਿਸੀ ਦੂਜੀ ਸਵਾਰੀ ਵਿਚ ਬਹਿ ਕੇ ਨਿਕਲਦੇ ਤਾਂ ਕਵਾਲ ਜਾਂ ਇਕਬਾਲ ਦੋਹਾਂ ਪਾਸਿਆਂ ਤੋਂ ਸ਼ੇਅਰ ਪੜ੍ਹਦੇ ਹੋਏ ਚਲਦੇ।

ਸ਼ੇਖ ਕਈ ਵਾਰੀ ਮਜ਼ਾਰਾਂ ਤੇ ਵੀ ਜਾਂਦੇ। ਵਿਸ਼ੇਸ਼ ਕਰਕੇ ਕੁਤਬ ਸਾਹਿਬ ਅਤੇ ਆਪਣੀ ਮਾਂ ਦੀ ਮਜ਼ਾਰ ਤੇ। ਬੀਬੀ ਫਾਤਮਾ ਸਾਮ ਦੇ ਮਜ਼ਾਰ ਤੇ ਵੀ ਹਾਜ਼ਰੀ ਦੇਂਦੇ ਸਨ। ਜਦ ਸਵਾਰੀ ਨਜ਼ਰ ਆਈ ਤਾਂ ਕਈ ਤਵਾਇਫ਼ਾਂ ਬਾਹਰ ਨਿਕਲ ਆਈਆਂ ਤਾਂ ਜੋ ਸ਼ੇਖ ਇਨ੍ਹਾਂ ਨੂੰ ਕੁਝ ਦੇਣ। ਸ਼ੇਖ ਆਪਣੇ ਆਦਮੀ ਪਹਿਲਾਂ ਤੋਂ ਭੇਜ ਕੇ ਇਨ੍ਹਾਂ ਔਰਤਾਂ ਨੂੰ ਰੁਪੈ ਦਿਵਾ ਦੇਂਦੇ ਅਤੇ ਇਨ੍ਹਾਂ ਨੂੰ ਰਸਤੇ ਵਿਚੋਂ ਹਟ ਜਾਣ ਲਈ ਕਹਿੰਦੇ।

ਹਜ਼ਰਤ ਮਹਿਬੂਬ ਅਲਾਹੀ ਬਹੁਤ ਜ਼ਿਆਦਾ ਨਫ਼ਲ ਅਤੇ ਸਿਮਰਨ ਪਸੰਦ ਨਹੀਂ ਸਨ ਕਰਦੇ। ਉਨ੍ਹਾਂ ਦਾ ਵਿਚਾਰ ਸੀ ਕਿ ਸਾਧਨਾ ਇਤਨੀ ਹੋਣੀ ਚਾਹੀਦੀ ਹੈ ਕਿ ਇਸ ਵਿਚ ਖੇੜਾ ਬਚਿਆ ਰਵੇ। ਫਰਮਾਇਆ ਕਰਦੇ ਸਨ:

> ਸਾਰਾ ਸਮਾਂ ਭਗਤੀ ਵਿਚ ਡੁੱਬੇ ਨਾ ਰਵੋ, ਕਿਉਂਕਿ ਜੇ ਇਸ ਤਰ੍ਹਾਂ ਕਰਾਂਗੇ ਤਾਂ ਉਦਾਸੀ ਤੇ ਸੁਸਤੀ ਪੈਦਾ ਹੋ ਜਾਵੇਗੀ ਅਤੇ ਇਨ੍ਹਾਂ ਦੇ ਨਤੀਜੇ ਵਜੋਂ ਭਗਤੀ ਪ੍ਰਤਿ ਬੇਨਿਯਾਜ਼ੀ ਹੋ ਜਾਵੇਗੀ। (ਸਯੀਰੁਲ-ਔਲੀਆ)

ਇਕ ਆਦਮੀ ਨੇ ਪੁੱਛਿਆ ਕਿ ਆਪ ਜੀ ਰੋਜ਼ ਕਿਤਨਾ ਕਲਾਮ-ਇ-ਪਾਕ ਪੜ੍ਹਦੇ ਹੋ। ਉੱਤਰ ਦਿੱਤਾ, 'ਇਕ ਪਾਰਾ'। ਸ਼ਾਇਦ ਉਹ ਵਿਅਕਤੀ ਉਮੀਦ ਕਰ ਰਿਹਾ ਸੀ ਕਿ ਸ਼ੇਖ ਕਈ ਵਾਰੀ ਕੁਰਆਨ ਸ਼ਰੀਫ਼ ਪੜ੍ਹਦੇ ਹੋਣਗੇ। ਮੀਰ ਖ਼ੁਰਦ ਦਾ ਬਿਆਨ ਹੈ ਕਿ ਕਿਸੇ ਨੇ ਕਦੀ ਇਹ ਨਹੀਂ ਕਿਹਾ ਕਿ ਸ਼ੇਖ ੪੦੦ ਜਾਂ ੫੦੦ ਨਫ਼ਲ ਰੋਜ਼ਾਨਾ ਅਦਾ ਕਰਦੇ ਸਨ। ਪਰ ਆਪਣੇ ਰੱਬ ਨਾਲ ਆਪ ਦੀ ਲਿਵ ਅਜਿਹੀ ਸੀ ਕਿ ਇੰਝ ਮਹਿਸੂਸ ਹੁੰਦਾ ਸੀ ਕਿ ਉਹ ਉਸ ਦੇ ਹਜ਼ੂਰ ਵਿਚ ਹਾਜ਼ਿਰ ਸਨ।

ਹਜ਼ਰਤ ਮਹਿਬੂਬ ਅਲ੍ਹਾਹੀ ਦਾ ਪੂਰਾ ਜੀਵਨ, ਉਨ੍ਹਾਂ ਦੇ ਰਾਤ ਦਿਨ, ਸਭ ਪ੍ਰਭੂ-ਪਿਆਰ ਦੀ ਮਸਤੀ ਅਤੇ ਲੋਕਾਂ ਦੀ ਸੇਵਾ ਵਿਚ ਗੁਜ਼ਰਿਆ। ਖ਼ੁਸਰੋ ਨੇ ਉਨ੍ਹਾਂ ਨੂੰ ਸੰਬੋਧਨ ਕਰ ਕੇ ਕਿਹਾ ਸੀ:

> ਐ ਚਹਿਰਾ-ਇ-ਜ਼ੇਬਾਏ ਤੋਂ ਰਸ਼ਕ-ਇ-ਬੁਤਾਨ-ਇ-ਆਜ਼ਾਰੀ
> ਹਰ ਚੰਦ ਵਸਫਿਤ ਮੈ ਕੁਨਮ ਲੇਕਿਨ ਅਜਾਂ ਬਾਲਾਤਰੀ
> ਆਫਾਕਹਾ ਗਰਦੀਦਾਅਮ ਮੇਹਰ-ਇ-ਬੁਤਾਂ ਦਰਜ਼ੀਦਾਅਮ
> ਬਿਸਯਾਰ ਖ਼ੂਬਾਂ ਦੀਦਾਅਮ ਅੱਮਾਂ ਤੋ ਚੀਜ਼ੇ ਦੀਗਰੀ
> (ਤੇਰਾ ਸੁੰਦਰ ਮੁਖੜਾ ਆਜ਼ਰ ਦੇ ਬੁਤਾਂ ਲਈ ਰਸ਼ਕ ਦਾ ਕਾਰਨ ਹੈ। ਮੈਂ ਜਿਤਨੀ ਵੀ ਇਸ ਦੀ ਪ੍ਰਸੰਸਾ ਕਰਾਂ ਘਟ ਹੈ। ਮੈਂ ਦੁਨੀਆਂ ਵੇਖੀ ਹੈ ਅਤੇ ਸੁਹਣਿਆਂ ਦੀਆਂ ਮਿਹਰਬਾਨੀਆਂ ਦਾ ਲੁਤਫ਼ ਉਠਾਇਆ ਹੈ। ਮੈਂ ਬਹੁਤ ਸਾਰੇ ਸੁਹਣੇ ਵੇਖੇ ਹਨ ਪਰ ਤੂੰ ਤਾਂ ਚੀਜ਼ ਹੀ ਹੋਰ ਹੈਂ)

ਹਜ਼ਰਤ ਸ਼ੇਖ ਦੇ ਮੁਰੀਦਾਂ ਨੂੰ ਜਿਹੜੀ ਸ਼ਰਬ ਅਤੇ ਪ੍ਰੇਮ ਉਨ੍ਹਾਂ ਦੀ ਜ਼ਾਤ ਨਾਲ ਸੀ ਅਜ ਉਸ ਦਾ ਅੰਦਾਜ਼ਾ ਲਾਣਾ ਮੁਸ਼ਕਲ ਹੈ। ਅਮੀਰ ਖ਼ੁਸਰੋ ਦੀ ਉਨ੍ਹਾਂ ਸਾਮ੍ਹਣੇ ਉਹ ਹਾਲਤ ਹੋ ਜਾਂਦੀ ਸੀ ਜਿਹੜੀ ਸੂਰਜ ਵਲ ਸ਼ੀਸ਼ਾ ਕਰਨ ਉਪਰੰਤ ਹੁੰਦੀ ਹੈ। -ਮੌਲਾਨਾ ਬੁਰਹਾਨੁੱਦਦੀਨ ਗਰੀਬ ਨੇ ਸਾਰੀ ਉਮਰ ਕਦੀ ਗਿਯਾਦਪੁਰ ਵਲ ਪਿਠ ਨਹੀਂ ਸੀ ਕੀਤੀ। ਮੌਲਾਨਾ ਤਾਜੁਦੀਨ ਦਾਉਦੀ ਜਦ ਪੀਰ ਦਾ ਨਾਂ ਸੁਣਦੇ ਤਾਂ ਅੱਖਾਂ ਵਿਚ ਆਪ ਮੁਹਾਰੇ ਅੱਥਰੂ ਆ ਜਾਂਦੇ। ਖ੍ਵਾਜ਼ਾ ਸ਼ਮਸੁਦੀਨ ਨਿਮਾਜ਼-ਬਾ-ਜਮਾਇਤ ਵਿਚ ਖੜੇ ਹੁੰਦੇ ਤਾਂ ਨੀਯਤ ਬੰਧਣ ਤੋਂ ਪਹਿਲਾਂ ਸਿਰ ਝੁਕਾ ਕੇ ਹਜ਼ਰਤ ਦਾ ਚਿਹਰਾ ਵੇਖ ਲੈਂਦੇ ਸਨ। ਮੌਲਾਨਾ ਅਲਾਉਦੀਨ ਨੀਲੀ 'ਫਵਾਇਦੁਲ ਫਵਾਦ' ਦੇ ਅਧਿਐਨ ਦੇ ਰਾਹੀਂ ਸ਼ੇਖ ਵਿਚ ਰੁਝੇ ਰਹਿੰਦੇ। ਸ਼ੇਖ ਦੇ ਕਪੜਿਆਂ ਅਤੇ ਖਤਾਂ ਨੂੰ ਮੁਰੀਦਾਂ ਨੇ ਆਪਣੀ ਜਾਨ ਤੋਂ ਵੀ ਬਹੁਤਾ ਅਜ਼ੀਜ਼ ਰਖਿਆ। ਅੱਖੀ ਸਰਾਜ ਨੇ ਸ਼ੇਖ ਵਲੋਂ ਪ੍ਰਾਪਤ ਹੋਏ ਕਪੜਿਆਂ ਨੂੰ ਆਪਣੀ ਕਬਰ ਪਾਸ ਦਫ਼ਨ ਕਰਵਾਇਆ ਅਤੇ ਖ਼ੁਸਰੋ ਨੇ ਉਨ੍ਹਾਂ ਦੇ ਖਤਾਂ ਨੂੰ ਆਪਣੀ ਕਬਰ ਵਿਚ ਰਖਣ ਦੀ ਵਸੀਅਤ ਕੀਤੀ।

## 10. ਆਖ਼ਰੀ ਬਿਮਾਰੀ ਤੇ ਵਿਸਾਲ

ਲਗਾਤਾਰ ਰੋਜ਼ਿਆਂ ਅਤੇ ਰਾਤ ਦਿਨ ਦੇ ਰੁਝੇਵਿਆਂ ਕਾਰਨ ਹਜ਼ਰਤ ਮਹਿਬੂਬ ਅਲਾਹੀ ਦੀ ਸਿਹਤ ਤੇ ਬੜਾ ਪ੍ਰਭਾਵ ਪਿਆ ਸੀ। ਉਸ ਨੂੰ ਕੋਈ ਨਾ ਕੋਈ ਸ਼ਿਕਾਇਤ ਰਹਿੰਦੀ ਸੀ, ਕਦੀ ਬੁਖਾਰ, ਕਦੀ ਬਵਾਸੀਰ, ਕਦੀ ਕੁਝ ਤੇ ਕਦੀ ਕੁਝ। ਦਵਾ ਨਾਲ ਅਸਥਾਈ ਲਾਭ ਹੋ ਜਾਂਦਾ ਤੇ ਰੋਗ ਫਿਰ ਉਭਰ ਆਉਂਦਾ। ਪਰ ਇਨ੍ਹਾਂ ਦੇ ਜੀਵਨ ਵਿਚ ਕੋਈ ਫਰਕ ਨਹੀਂ ਸੀ ਪੈਂਦਾ। ਮੌਲਾਨਾ ਬੁਰਹਾਨੁਦੀਨ ਗਰੀਬ ਦਾ ਬਿਆਨ 'ਨਫ਼ਾਇਸੁਲ ਆਫਾਸ' ਵਿਚ ਨਕਲ ਹੋਇਆ ਹੈ ਕਿ "ਇਕ ਵਾਰ ਸ਼ੇਖ ਅਲਇਸਲਾਮ ਨਿਜ਼ਾਮੁੱਦੀਨ ਬਿਮਾਰ ਸਨ। ਇਸ ਜ਼ਮਾਨੇ ਵਿਚ ਕੋਈ ਨਫ਼ਲ ਜਾਂ ਸਿਮਰਨ ਉਨ੍ਹਾਂ ਤੋਂ ਨਹੀਂ ਸੀ ਛੁਟਦਾ, (ਬਲਕਿ ਅਜਿਹਾ ਹੁੰਦਾ ਸੀ ਕਿ ਕੁਝ ਰੁਕਅਤ ਪੜ੍ਹ ਲੈਂਦੇ ਫਿਰ ਤਕੀਏ ਤੇ ਸਿਰ ਰੱਖ ਕੇ ਲੇਟ ਜਾਂਦੇ। ਫਿਰ ਉਠਦੇ ਅਤੇ (ਬਾਕੀ ਦਾ) ਪੂਰਾ ਕਰਦੇ।"

ਇਸ ਸਮੇਂ ਵਿਚ ਕਿਸੀ ਬਿਮਾਰੀ ਕਾਰਨ ਉਨ੍ਹਾਂ ਦੀ ਨਜ਼ਰ ਤੇ ਬੁਰਾ ਪ੍ਰਭਾਵ ਪਿਆ। ਮੌਲਾਨਾ ਬੁਰਹਾਨੁਦੀਨ ਗ਼ਰੀਬ ਸ਼ੇਖ ਦੀ ਸੇਵਾ ਵਿਚ ਹਾਜ਼ਿਰ ਹੋਏ। ਸ਼ੇਖ ਨੇ ਮਿਲਣ ਲਈ ਹੱਥ ਅਗੇ ਵਧਾਇਆ ਪਰ ਜਿਸ ਤਰ੍ਹਾਂ ਇਹ ਅਗੇ ਵਧਾਇਆ ਉਸ ਤੋਂ ਅੰਦਾਜ਼ਾ ਹੁੰਦਾ ਸੀ ਕਿ ਨਜ਼ਰ ਵਿਚ ਕੁਝ ਫਰਕ ਆ ਗਿਆ ਹੈ। ਇਕ ਵਾਰ ਸਮਾਅ ਵਿਚ ਛੱਤ ਤੋਂ ਡਿੱਗ ਪਏ ਅਤੇ ਉਨ੍ਹਾਂ ਦਾ ਮੁਬਾਰਿਕ ਪੈਰ ਲੰਗ ਮਾਰਨ ਲਗ ਪਿਆ। ਕਿਸੇ ਇਤਰਾਜ਼ ਕਰਨ ਵਾਲੇ ਨੇ ਕਿਹਾ ਕਿ ਜੇ ਸ਼ੇਖ ਨਿਜ਼ਾਮੁੱਦੀਨ ਬੁਜ਼ੁਰਗ ਹੁੰਦੇ ਤਾਂ ਪੈਰ ਜ਼ਖਮੀ ਨਾ ਹੁੰਦਾ। ਸ਼ੇਖ ਰੁਕਨੁਦੀਨ ਅਬੂਅਲਫਤਹ ਮੁਲਤਾਨੀ ਦੇ ਕੰਨਾਂ ਤੱਕ ਇਹ ਗੱਲ ਪਹੁੰਚੀ ਤਾਂ ਫਰਮਾਇਆ, 'ਕਿਸੇ ਵਡੇ ਨਾਦਾਨ ਨੇ ਇਹ ਗੱਲ ਕੀਤੀ ਹੈ। ਜੇ ਸ਼ੇਖ ਨਿਜ਼ਾਮੁੱਦੀਨ ਆਪਣੇ ਪੈਰ ਤੇ ਨਾ ਲੈ ਲੈਂਦੇ ਤਾਂ ਜਿਹੜੀ ਬਲਾ ਇਸ ਸਮੇਂ ਆਈ ਸੀ ਉਹ ਸਾਰੀ ਦਿੱਲੀ ਨੂੰ ਬਰਬਾਦ ਕਰ ਦੇਂਦੀ। (ਬਹਰੁਲ-ਮੁਆਨੀ)

ਆਖਰੀ ਸਮੇਂ ਵਿਚ ਸ਼ੇਖ ਨੇ ਗੱਲਬਾਤ ਬੜੀ ਘਟ ਕਰ ਦਿਤੀ ਸੀ ਅਤੇ ਖਾਣਾ ਤਾਂ ਬਿਲਕੁਲ ਛੱਡ ਦਿੱਤਾ ਸੀ। ਇਕ ਦਿਨ ਮੱਛੀ ਦੀ ਤਰੀ ਪੇਸ਼ ਕੀਤੀ ਗਈ। ਫਰਮਾਇਆ ਇਸ ਨੂੰ ਦਰਿਆ ਵਿਚ ਸੁੱਟ ਦਿਉ। ਸ਼ੁਕਰਵਾਰ ਨੂੰ ਉਨ੍ਹਾਂ ਦੀ ਹਾਲਤ ਤੇਜ਼ੀ ਨਾਲ ਵਿਗੜਨ ਲਗੀ। ਨਿਮਾਜ਼ ਸਮੇਂ ਵਾਰ ਵਾਰ ਸਜਦੇ ਕਰਦੇ ਅਤੇ ਫਰਮਾਉਂਦੇ ਸਨ, 'ਅਜ ਜੁਮਆ ਹੈ। ਦੋਸਤ ਨੂੰ ਦੋਸਤ ਦਾ ਵਚਨ ਜ਼ਰੂਰ ਯਾਦ ਰਖਣਾ ਚਹੀਦਾ ਹੈ।" ਘੜੀ ਘੜੀ ਨਿਮਾਜ ਸੰਬੰਧੀ ਪੁੱਛਦੇ ਕਿ ਕੀ ਨਿਮਾਜ ਦਾ ਸਮਾਂ ਹੋ ਗਿਆ ਹੈ ਅਤੇ ਕੀ ਮੈਂ ਨਿਮਾਜ ਅਦਾ ਕਰ ਲਈ ਹੈ। ਮੁਰੀਦ ਅਰਜ਼ ਕਰਦੇ ਕਿ ਆਪ ਜੀ ਨੇ ਨਿਮਾਜ਼ ਤਾਂ ਅਦਾ ਕਰ ਲਈ ਤਾਂ ਫਰਮਾਉਂਦੇ ਕਿ ਇਕ

ਵਾਰੀ ਹੋਰ ਪੜ੍ਹ ਲਵਾਂ। ਇਸ ਤਰ੍ਹਾਂ ਹਰ ਨਿਮਾਜ਼ ਦੋ ਦੋ ਵਾਰ ਅਤੇ ਤਿੰਨ ਤਿੰਨ ਵਾਰ ਪੜ੍ਹਦੇ ਸਨ

ਮੀ ਰਵੇਮ ਮੀ ਰਵੇਮ ਮੀ ਰਵੇਮ

(ਅਸੀਂ ਜਾ ਰਹੇ ਹਾਂ, ਅਸੀਂ ਜਾ ਰਹੇ ਹਾਂ, ਅਸੀਂ ਜਾ ਰਹੇ ਹਾਂ)

ਆਪਣੇ ਰਿਸ਼ਤੇਦਾਰਾਂ, ਸੇਵਕਾਂ ਅਤੇ ਮੁਰੀਦਾਂ ਨੂੰ ਜਿਹੜੇ ਸ਼ਹਿਰ ਵਿਚ ਮੌਜੂਦ ਸਨ, ਬੁਲਾਇਆ ਤੇ ਫਰਮਾਇਆ, "ਤੁਸੀਂ ਗਵਾਹ ਰਹਿਣਾ (ਅਤੇ ਆਪਣੇ ਸੇਵਕ ਇਕਬਾਲ ਵਲ ਇਸ਼ਾਰਾ ਕਰ ਕੇ) ਕਿ ਜੇ ਇਹ ਵਿਅਕਤੀ ਘਰ ਵਿਚੋਂ ਕੋਈ ਵੀ ਚੀਜ਼ ਬਚਾਏਗਾ ਤਾਂ ਕਲ ਕਿਆਮਤ ਦੇ ਦਿਨ ਪਰਮਾਤਮਾ ਦੇ ਦਰਬਾਰ ਵਿਚ ਆਪ ਹੀ ਉਤਰ ਦੇਣ ਦਾ ਜ਼ਿਮੇਂਦਾਰ ਹੋਵੇਗਾ। ਮੈਂ ਹੁਕਮ ਕਰਦਾ ਹਾਂ ਕਿ ਜੋ ਕੁਝ ਘਰ ਵਿਚ ਹੈ ਸਾਰਾ ਪ੍ਰਭੂ ਦੇ ਨਾਂ ਤੇ ਵੰਡ ਦਿੱਤਾ ਜਾਵੇ। ਇਸ ਕਾਰਨ ਅਨਾਜ, ਤੋਸ਼ੇਖਾਨਾ ਦੀਆਂ ਸਾਰੀਆਂ ਚੀਜ਼ਾਂ ਗਰੀਬਾਂ ਤੇ ਮੁਹਤਾਜ਼ਾਂ ਵਿਚ ਵੰਡ ਦਿੱਤੀਆਂ ਗਈਆਂ। ਇਕਬਾਲ ਨੇ ਕੁਝ ਅਨਾਜ, ਕੁਝ ਦਿਨਾਂ ਦੇ ਹਿਸਾਬ ਅਨੁਸਾਰ ਬਚਾ ਕੇ ਰਖਿਆ ਹੋਇਆ ਸੀ। ਇਸ ਤੇ ਨਾਰਾਜ਼ਗੀ ਪਰਗਟ ਕੀਤੀ ਅਤੇ ਕਿਹਾ, "ਇਸ ਮੁਰਦਾ ਮਿੱਟੀ ਨੂੰ ਕਿਉਂ ਰਖ ਛਡਿਆ ਈ ?" ਫਿਰ ਗਰੀਬਾਂ ਤੇ ਮੁਹਤਾਜ਼ਾਂ ਨੂੰ ਸਦ ਕੇ ਹੁਕਮ ਦਿੱਤਾ ਕਿ ਗੋਦਾਮਾਂ ਦੇ ਦਰਵਾਜ਼ੇ ਤੋੜ ਦਿਉ ਅਤੇ ਸਾਰਾ ਅਨਾਜ ਨਿਡਰ ਹੋ ਕੇ ਲੁਟ ਲਵੋ ਅਤੇ ਸਾਰਿਆਂ ਕਮਰਿਆਂ ਵਿਚ ਝਾੜੂ ਦੇ ਦਿਉ। ਵੇਖਦੇ ਵੇਖਦੇ ਸਾਰਾ ਅਨਾਜ ਲੋਕ ਲੁਟ ਕੇ ਲੈ ਜਏ। ਦਰਗਾਹ ਦੇ ਲੋਕਾਂ ਨੇ ਆਪਣੇ ਭਵਿਖ ਬਾਰੇ ਪੁੱਛਿਆ ਤਾਂ ਫਰਮਾਇਆ, "ਤੁਸੀਂ ਘਬਰਾਉ ਨਾ, ਤੁਹਾਡੀ ਗੁਜ਼ਰ-ਬਸਰ ਹੋ ਜਾਵੇਗੀ। ਕਿਸੇ ਨੇ ਅਰਜ਼ ਕੀਤੀ ਕਿ ਵੰਡ ਦਾ ਕੰਮ ਕੌਣ ਕਰੇਗਾ। ਫਰਮਾਇਆ, "ਉਹ ਜੋ ਆਪਣਾ ਹਿੱਸਾ ਛੱਡ ਦੇਵੇਗਾ।"

(ਸਯੀਰੁਲ-ਔਲੀਆ)

ਇਕ ਸਮੱਸਿਆ ਦਫ਼ਨ ਦੇ ਵਿਸ਼ੇ ਬਾਰੇ ਵੀ ਸੀ। ਸ਼ਰਧਾਲੂਆਂ ਨੇ ਬਹੁਤ ਸਾਰੀਆਂ ਇਮਾਰਤਾਂ ਬਣਾ ਲਈਆਂ ਸਨ। ਹਰ ਆਦਮੀ ਇਸ ਦਾ ਇੱਛਕ ਸੀ ਕਿ ਉਸ ਦੀ ਤਾਮੀਰ ਕਰਦਾ ਇਮਾਰਤ ਵਿਚ ਦਫ਼ਨ ਕੀਤੇ ਜਾਣ। ਮੀਰ ਖ਼ੁਰਦ ਦੇ ਨਾਨਾ ਮੌਲਾਨਾ ਸਮਸੁਦੀਨ ਵਾਮਗਾਨੀ ਨੇ ਆਪ ਹਜ਼ਰਤ ਮਹਿਬੂਬ ਅਲ੍ਹਾਹੀ ਤੋਂ ਇਸ ਬਾਰੇ ਪੁੱਛਿਆ ਤਾਂ ਫਰਮਾਇਆ, "ਮੌਲਾਨਾ ਮੈਂ ਕਿਸੀ ਇਮਾਰਤ ਥੱਲੇ ਸੌਣ ਦੇ ਯੋਗ ਨਹੀਂ ! ਮੈਂ ਮਾਰੂਥਲ ਵਿਚ ਆਰਾਮ ਕਰਾਂਗਾ।" ਤੇ ਇੰਝ ਹੀ ਕੀਤਾ ਗਿਆ। ਮੁਹੰਮਦ ਬਿਨ ਤੁਗਲਕ ਨੇ ਬਾਅਦ ਵਿਚ ਮਿਜ਼ਾਰ ਤੇ ਆਲੀਸ਼ਾਨ ਗੁੰਬਦ ਬਣਵਾ ਦਿੱਤਾ।

ਜਮਾਇਤਖ਼ਾਨਾ ਜਿਹੜਾ ਸ਼ੇਖ ਦੀ ਮਿਜ਼ਾਰ ਤੋਂ ਕੁਝ ਕਦਮ ਦੀ ਦੂਰੀ ਤੇ ਹੈ, ਖਿਜ਼ਰ ਖਾਨ ਦਾ ਬਣਵਾਇਆ ਪ੍ਰਸਿੱਧ ਹੈ, ਪਰ ਜੇ ਇਹ ਠੀਕ ਹੈ ਤਾਂ ਸ਼ੇਖ ਦਾ ਮਾਰੂਥਲ ਵਿਚ ਦਫ਼ਨ ਹੋਣ ਦਾ ਕੀ ਅਰਥ ? ਮੀਰ ਖ਼ੁਰਦ ਨੂੰ ਮਾਰੂਥਲ ਦੀ ਬਜਾਏ ਜਮਾਇਤਖਾਨਾ ਦਾ ਵਿਹੜਾ ਕਹਿਣਾ ਚਾਹੀਦਾ ਸੀ। ਇਸ ਲਈ ਖ਼ਿਜ਼ਰ ਖਾਨ, ਸ਼ੇਖ ਦੀ ਮੌਤ ਤੋਂ ਵਰ੍ਹਿਆਂ ਪਹਿਲਾਂ ਮਰ ਚੁਕਿਆ ਸੀ। ਹਕੀਕਤ ਇਹ ਹੈ ਕਿ ਜਮਾਇਤਖਾਨਾ ਦਾ ਸੰਬੰਧ ਖ਼ਿਜ਼ਰ ਖਾਂ ਨਾਲ ਜੋੜਨਾ ਠੀਕ ਨਹੀਂ। ਇਹ ਇਮਾਰਤ ਫਿਰੋਜ਼ਸ਼ਾਹ ਦੇ ਸਮੇਂ ਵਿਚ ਬਣਵਾਈ ਗਈ ਸੀ। ਉਹ ਆਪ 'ਫਤੂਹਾਤ-ਫਿਰੋਜ਼ਸ਼ਾਹੀ' ਵਿਚ ਲਿਖਦਾ ਹੈ ਕਿ ਮੈਂ ਹਜ਼ਰਤ ਸ਼ੇਖ ਦੇ ਮਜ਼ਾਰ ਦੇ ਨੇੜੇ ਇਕ ਦੀਵਾਨਖਾਨਾ ਬਣਵਾਇਆ ਜਿਹੜਾ, "ਇਸ ਤੋਂ ਪਹਿਲਾਂ ਉਥੇ ਮੌਜੂਦ ਨਹੀਂ ਸੀ।"

ਮੌਤ ਤੋਂ ਕੁਝ ਦਿਨ ਪਹਿਲਾਂ ਸ਼ੇਖ ਰੁਕਨੁਦੀਨ ਮੁਲਤਾਨੀ ਹਾਲ ਪੁੱਛਣ ਲਈ ਤਸ਼ਰੀਫ

ਲਿਆਏ ਅਤੇ ਫਰਮਾਇਆ ਕਿ ਆਪਣੇ ਖਾਸ ਬੰਦਿਆਂ ਨੂੰ ਅਲ੍ਹਾ-ਤਾਅਲਾ ਇਹ ਇਜਾਜ਼ਤ ਦੇਂਦਾ ਹੈ ਕਿ ਜੇ ਉਹ ਚਾਹੁਣ ਤਾਂ ਦੁਨੀਆਂ ਵਿਚ ਕੁਝ ਦਿਨ ਹੋਰ ਬਤੀਤ ਕਰ ਲੈਣ। ਜੇ ਸ਼ੇਖ ਵੀ ਕੁਝ ਦਿਨਾਂ ਦੀ ਮੁਹਲਤ ਲੈ ਲੈਣ ਤਾਂ ਦੂਜਿਆਂ ਵਾਸਤੇ ਕਲਿਆਨ ਅਤੇ ਲਾਭ ਦਾ ਸਿਲਸਲਾ ਜਾਰੀ ਰਵੇ। ਸ਼ੇਖ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ ਅਤੇ ਫਰਮਾਇਆ, "ਮੈਂ ਸੁਪਨੇ ਵਿਚ ਰਸੂਲ-ਇ-ਪਾਕ ਨੂੰ ਵੇਖਿਆ ਕਿ ਫਰਮਾਉਂਦੇ ਹਨ ਕਿ ਨਿਜ਼ਾਮ, ਤੇਰਾ ਇਸ਼ਤਿਆਕ ਸਾਨੂੰ ਹੱਦੋਂ ਬਹੁਤਾ ਹੈ।"

੭੨੫ ਹਿ. ਸੀ ਅਤੇ ਰਬੀਹ-ਉਲ-ਆਖਿਰ ਦੀ ੧੮ ਤਾਰੀਖ। ਉਧਰ ਆਕਾਸ਼ ਤੇ ਸੂਰਜ ਚੜ੍ਹਿਆ ਇਧਰ ਵਿਦਵਤਾ ਦਾ ਸੂਰਜ ਡੁਬ ਗਿਆ। ਸ਼ੇਖ ਰੁਕਨੁਦੀਨ ਮੁਲਤਾਨੀ ਨੇ ਜਨਾਜ਼ੇ ਦੀ ਨਿਮਾਜ਼ ਪੜ੍ਹਾਈ ਅਤੇ ਕਿਹਾ, "ਦਿੱਲੀ ਵਿਚ ਮੇਰੇ ਚਾਰ ਸਾਲ ਦੇ ਰਹਿਰਨ ਦਾ ਆਸ਼ਾ ਇਹ ਸੀ ਕਿ ਇਹ ਵਡਿਆਈ ਮੇਰੀ ਕਿਸਮਤ ਵਿਚ ਲਿਖੀ ਸੀ।"

ਕਈ ਇਕ ਮਲਫ਼ੂਜ਼ਾਂ ਅਤੇ ਤਜ਼ਕਰਿਆਂ ਵਿਚ ਲਿਖਿਆ ਹੈ ਕਿ ਹਜ਼ਰਤ ਸ਼ੇਖ ਨੂੰ ਵਸੀਅਤ ਕੀਤੀ ਸੀ ਕਿ ਤਿੰਨ ਦਿਨਾਂ ਤੱਕ ਇਸ ਜਨਾਜ਼ੇ ਤੇ ਸਮਾਅ ਹੋਵੇ, ਇਸ ਤੋਂ ਉਪਰੰਤ ਦਫ਼ਨ ਕੀਤਾ ਜਾਵੇ। ਮੌਲਾਨਾ ਸ਼ਹਾਬੁਦੀਨ ਤੋਂ ਇਸ ਗੱਲ ਦਾ ਵਾਦਾ ਲਿਆ ਗਿਆ ਸੀ ਕਿ ਉਹ ਇਹ ਗੱਲ ਪੂਰੀ ਕਰਨਗੇ। ਕਹਿੰਦੇ ਹਨ ਕਿ ਜਮਾਤ ਦੀ ਨਿਮਾਜ਼ ਉਪਰੰਤ ਗਾਇਕ ਆਏ ਪਰ ਸ਼ੇਖ ਰੁਕਨੁਦੀਨ ਮੁਲਤਾਨੀ ਨੇ ਇਹ ਇਜਾਜ਼ਤ ਨਾ ਦਿਤੀ ਅਤੇ ਫਰਮਾਇਆ, ਖੁਦਾ ਦੇ ਵਾਸਤੇ ਇੰਝ ਨਾ ਕਰੋ। ਮੈਂ ਕਿਆਮਤ ਦੇ ਦਿਨ ਇਸ ਵਸੀਅਤ ਦਾ ਜ਼ਮਾਨਤੀ ਰਵਾਂਗਾ। ਲਿਖਿਆ ਹੈ ਕਿ ਬਾਅਦ ਵਿਚ ਜਦ ਮੁਹੰਮਦ-ਬਿਨ-ਤੁਗ਼ਲਕ ਨੂੰ ਇਸ ਦੀ ਜਾਣਕਾਰੀ ਮਿਲੀ ਤਾਂ ਬੜਾ ਅਫ਼ਸੋਸ ਕੀਤਾ ਕਿ ਇਸ ਦੀ ਸੂਚਨਾ ਉਸ ਨੂੰ ਪਹਿਲਾਂ ਕਿਉਂ ਨਾ ਦਿਤੀ ਗਈ। ਉਹ ਇਸ ਵਸੀਅਤ ਨੂੰ ਪੂਰਾ ਕੀਤੇ ਬਿਨਾਂ ਉਨ੍ਹਾਂ ਨੂੰ ਦਫ਼ਨ ਨਾ ਕਰਨ ਦੇਂਦੇ।

## 11. ਅਧਿਆਤਮਿਕ, ਸਦਾਚਾਰਕ ਅਤੇ ਸਭਿਆਚਾਰਕ ਪ੍ਰਭਾਵ

ਇਤਿਹਾਸਕ-ਰੁਚੀ ਜਦ ਸਮੇਂ ਤੇ ਸਥਾਨ ਦੀਆਂ ਹੱਦਾਂ ਨੂੰ ਤੋੜ ਕੇ ਸਦੀਆਂ ਪਹਿਲੇ ਦੀ ਉਸ ਦਿੱਲੀ ਦੀ ਕਲਪਨਾ ਕਰਨਾ ਹੈ ਜਿਸ ਵਿਚ ਮਹਿਬੂਬ ਅਲ੍ਹਾਹੀ ਹਜ਼ਰਤ ਸ਼ੇਖ਼ ਨਿਜ਼ਾਮੁੱਦੀਨ ਔਲੀਆ ਗੱਦੀ ਤੇ ਬਰਾਜਮਾਨ ਸਨ ਤਾਂ ਉਨ੍ਹਾਂ ਦੀ ਸ਼ਖ਼ਸੀਅਤ, ਪਿਆਰ, ਮੁਹੱਬਤ, ਮਨੁੱਖੀ ਮਿਤ੍ਰਤਾ ਅਤੇ ਸੇਵਾ ਭਾਵ ਦੀ ਇਕ ਮਨਮੋਹਣੀ ਤਸਵੀਰ ਦਿਖਾਈ ਦੇਂਦੀ ਹੈ :

ਯਹੀ ਮਕਸੂਦ-ਇ-ਫਿਤਰਤ ਹੈ, ਯਹੀ ਰਮਜ਼-ਇ-ਮੁਸਲਮਾਨੀ
ਅਖ਼ੁੱਵਤ ਕੀ ਜਹਾਂਗੀਰੀ, ਮੁਹੱਬਤ ਕੀ ਫਿਰਾਵਾਨੀ
—ਇਕਬਾਲ

ਉਨ੍ਹਾਂ ਦੀ ਅੱਧੀ ਸਦੀ ਦੀ ਸਿੱਖਿਆ ਦਾ ਨਿਚੋੜ ਇਹ ਸੀ ਕਿ ਅਲ੍ਹਾ ਦਾ ਪਿਆਰ ਉਸ ਦੇ ਬੰਦਿਆਂ ਦੇ ਪਿਆਰ ਦੀ ਗਲੀ ਵਿਚੋਂ ਹੋ ਕੇ ਲੰਘਦਾ ਹੈ। ਜਿਹੜਾ ਵਿਅਕਤੀ ਅੱਲ੍ਹਾ ਦੇ ਬੰਦਿਆਂ ਨਾਲ ਜਿਤਨਾ ਪਿਆਰ ਕਰਦਾ ਹੈ, ਉਤਨਾ ਹੀ ਉਹ ਉਸ ਨੂੰ ਪਿਆਰਾ ਹੈ। ਅਲਖ਼ਲਕ ਅਯਾਲ ਅੱਲ੍ਹਾ (ਮਖ਼ਲੂਕ ਅੱਲ੍ਹਾ ਦੀ ਔਲਾਦ ਹੈ) ਪਰ ਜਦ ਤੱਕ ਇਨਸਾਨ ਅਮਲ ਨਾ ਕਰੇ ਉਸ ਲਈ ਰੂਹਾਨੀ ਕ੍ਰਿਪਾ ਦੇ ਦਰਵਾਜ਼ੇ ਨਹੀਂ ਖੁਲ ਸਕਦੇ।

ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਪ੍ਰਭਾਵ, ਉਨ੍ਹਾਂ ਦੀ ਸਿਖਿਆ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਦੀ ਮਹਿਬੂਬੀ ਦਾ ਅੰਦਾਜ਼ਾ ਉਸ ਸਮੇਂ ਦੇ ਸ਼ੇਖ਼ਾਂ ਨੂੰ ਚੰਗੀ ਤਰ੍ਹਾਂ ਸੀ। ਅਹਿਮਦ ਅਬਾਦ ਹੋਵੇ, ਦੌਲਤ ਆਬਾਦ ਹੋਵੇ, ਨਾਗੌਰ ਹੋਵੇ ਜਾਂ ਮਨੀਰ, ਉੱਚ ਹੋਵੇ ਜਾਂ ਪੰਡੋਹ, ਹਰ ਜਗ੍ਹਾ ਉਨ੍ਹਾਂ ਦੀ ਅਧਿਆਤਮਕ ਵਿਦਵਤਾ ਅਤੇ ਬਜ਼ੁਰਗੀ ਦਾ ਚਰਚਾ ਸੀ। ਸ਼ੇਖ ਅਹਿਮਦ ਮਗ਼ਰਬੀ ਅਹਿਮਦ ਆਬਾਦ ਵਿਚ ਉਨ੍ਹਾਂ ਦੀ ਰੂਹਾਨੀ-ਵਿਸ਼ੇਸ਼ਤਾਵਾਂ ਦੇ ਪ੍ਰਸੰਸ਼ਕ ਸਨ ਅਤੇ ਉਨ੍ਹਾਂ ਦੇ ਕਈ ਖ਼ਤਾਂ ਨੂੰ ਬੜੀ ਸ਼ਰਧਾ ਨਾਲ ਆਪਣੀ ਖਾਨਗਾਹ ਵਿਚ ਸੁਣਦੇ ਸਨ। ਸ਼ੇਖ ਰੁਕਨੁਦੀਨ ਅਬੂਉਲ ਫਤਿਹ ਮੁਲਤਾਨੀ ਉਨ੍ਹਾਂ ਨੂੰ ਦਿੱਲੀ ਦਾ ਪਰਮ ਮਨੁਖ ਸਮਝਦੇ ਸਨ ਅਤੇ ਬੜੀ ਸ਼ਰਧਾ ਰਖਦੇ ਸਨ। ਸੈਯਦ ਜਲਾਲੁਦੀਨ ਬੁਖਾਰੀ ਮਖਦੂਮ ਜਹਾਂਨੀਆਂ ਜਦ ਉਨ੍ਹਾਂ ਦਾ ਜ਼ਿਕਰ ਕਰਦੇ ਤਾਂ ਸ਼ਰਧਾ ਦੀ ਸੰਪੂਰਣ ਤਸਵੀਰ ਬਣ ਜਾਂਦੇ। ਸੈਯਦ ਮੁਹੰਮਦ ਜਅਫ਼ਰ ਮੱਕੀ ਖ਼ਿਜ਼ਰ ਅਤੇ ਅਸਲਾਮ ਦਾ ਬਚਨ ਨਕਲ ਕਰਦੇ ਸਨ ਕਿ ਸ਼ੇਖ ਅਬਦੁਲ ਕਾਦਿਰ ਗੀਲਾਨੀ ਅਤੇ ਸ਼ੇਖ ਨਿਜ਼ਾਮੁੱਦੀਨ ਮੁਹੰਮਦ ਬਦਾਯੂਨੀ ਮੁਕਾਮ-ਇ-ਮਾਸ਼ੂਕੀ ਤੇ ਪਹੁੰਚ ਗਏ ਸਨ ਅਤੇ

ਵ-ਅੱਲ੍ਹਾ ਹਮ ਚੂ ਸ਼ੇਖ ਅਬਦੁਲ ਕਾਦਿਰ ਗੀਲਾਨੀ
ਵ-ਹਮ ਚੂ ਸ਼ੇਖ ਨਿਜ਼ਾਮੁੱਦੀਨ ਮੁਹੰਮਦ ਬਦਾਯੂਨੀ
ਕਦੁਸ ਅਲ੍ਹਾ ਸਾਰ ਹਮਾ ਦਰ ਜ਼ੇਰ ਕਬੂਦ

ਆਸਮਾਨ ਨਿਯਾਮਦਾ-ਅਸਤ ਉ ਨ-ਖਾਹਿਦ

ਆਮਦ, ਵ ਮੁਕਾਮੀ ਆਅਸ਼ੂਕੀ ਮੁਕਾਮ-ਇ-ਗੇਰਤ ਅਸਤ (ਬਹਿਰੁਲ ਮਆਨੀ)

(ਖ਼ੁਦਾ ਦੀ ਕਸਮ, ਸ਼ੇਖ ਅਬਦੁਲ ਕਾਦਿਰ ਗੀਲਾਨੀ ਅਤੇ ਸ਼ੇਖ ਨਿਜ਼ਾਮੁੱਦੀਨ ਮੁਹੰਮਦ ਬਦਾਯੂਨੀ ਕੁਸਦ-ਅਲ੍ਹਾ ਸਰ ਹਮਾ ਦੀ ਤਰ੍ਹਾਂ ਇਸ ਨੀਲੇ ਆਕਾਸ਼ ਦੇ ਥਲੇ ਨਾ ਕੋਈ ਪੈਦਾ ਹੋਇਆ ਹੈ ਤੇ ਨਾ ਕੋਈ ਹੋਵੇਗਾ। ਇਸ ਲਈ ਮਾਸ਼ੂਕੀ ਦਾ ਮੁਕਾਮ ਗ਼ੇਰਤ ਦਾ ਮੁਕਾਮ ਹੈ)

ਸ਼ੇਖ ਸ਼ਰਫੁਦੀਨ ਯਾਯਾ ਮੁਨੀਰੀ ਕਿਹਾ ਕਰਦੇ ਸਨ ਕਿ ਹਜ਼ਰਤ ਮਹਿਬੂਬ ਅਲ੍ਹਾਹੀ ਅਜਿਹੇ ਉਚੇ ਮੁਕਾਮ ਤੇ ਸਨ ਕਿ ਜਾਗਣਾ ਤੇ ਸੌਣਾ ਉਨ੍ਹਾਂ ਲਈ ਇਕ ਹੋ ਗਿਆ ਸੀ। ਫਰਮਾਉਂਦੇ ਸਨ।

"ਈਂ ਮੁਕਾਮੇ ਬਰ ਤਰਅਸਤ ਵ-ਈਂ ਅਜ਼ ਲੁਤਫ-ਇ-ਹਕ ਅਸਤ"

(ਇਹ ਸਥਾਨ ਉਸ ਤੋਂ ਉੱਚਾ ਹੈ ਅਤੇ ਇਹ ਪ੍ਰਭੂ ਦੀ ਕਿਰਪਾ ਨਾਲ ਮਿਲਦਾ ਹੈ)

ਸ਼ੇਖ ਫਰੀਦੁ-ਦੀਨ ਨਾਗੌਰੀ ਕਹਿੰਦੇ ਸਨ ਕਿ ਪੂਰੀ ਦਿੱਲੀ ਵਿਚ ਉਨ੍ਹਾਂ ਵਰਗਾ 'ਸਾਹਿਬ-ਇ-ਦਰਦ' ਇਨਸਾਨ ਨਹੀਂ ਤਕਿਆ। ਪੱਛਮੀ ਸਿਲਸਲੇ ਦੇ ਸ਼ੇਖ ਹੋਣ ਜਾਂ ਸੁਹਰਾਵਰਦੀ ਸਿਲਸਲੇ ਦੇ ਚਿਸ਼ਤੀ ਹੋਣ ਜਾਂ ਫਿਰਦੌਸੀ ਸਾਰੇ ਹੀ ਉਨ੍ਹਾਂ ਦੀ ਰੂਹਾਨੀ ਬਜ਼ੁਰਗੀ ਅਤੇ ਇਖਲਾਕੀ ਉੱਚਤਾ ਨੂੰ ਸ਼ਰਧਾਂਜਲੀ ਪੇਸ਼ ਕਰਦੇ ਸਨ। ਅਮੀਰ ਖ਼ੁਸਰੋ ਨੇ ਇਨ੍ਹਾਂ ਬਾਰੇ ਇਹ ਲਿਖ ਕੇ ਸਭ ਕੁਝ ਕਹਿ ਛਡਿਆ ਹੈ।

ਮਿਸਾਲ-ਇ-ਆਸਮਾਂ ਬਰ ਦੁਸ਼ਮਨ-ਉ-ਦੌਸਤ

ਕਿ ਸ਼ੇਖ਼-ਇ-ਮਨ ਮੁਬਾਰਕ ਨੁਸਖਾ-ਇ-ਔਸਤ

(ਅਕਾਸ਼ ਦੀ ਤਰ੍ਹਾਂ ਮੇਰੇ ਸ਼ੇਖ਼ ਦੀ ਛਾਂ ਦੋਸਤ ਅਤੇ ਦੁਸ਼ਮਨ ਦੋਹਾਂ ਤੇ ਹੈ)

ਹਜ਼ਰਤ ਮਹਿਬੂਬ ਅਲ੍ਹਾਹੀ ਦੀ ਸ਼ਖ਼ਸੀਅਤ ਅਤੇ ਸਿਖਿਆ ਦੇ ਪ੍ਰਭਾਵ ਧਾਰਮਿਕ ਸਦਾਚਾਰਕ ਅਤੇ ਸਭਿਆਚਾਰਕ ਜੀਵਨ ਦੇ ਵੱਖ ਵੱਖ ਭਾਗਾਂ ਤੇ ਪਏ ਸਨ। ਉਨ੍ਹਾਂ ਨੇ ਨਮਾਜ ਵਿਚ ਵੱਖ ਵੱਖ ਤੱਤਾਂ ਦੇ ਸੁਮੇਲ ਨੂੰ ਆਪਣਾ ਆਸ਼ਾ ਬਣਾ ਕੇ ਇਕ ਅਜਿਹੀ ਦੁਨੀਆਂ ਪੈਦਾ ਕਰ ਲਈ ਸੀ ਜਿਸ ਅਨੁਸਾਰ ਮਨੁੱਖੀ ਰਿਸ਼ਤਿਆਂ ਵਿਚ ਸਤਿਕਾਰ ਨਜ਼ਰ ਆਣ ਲਗ ਪਿਆ ਸੀ। ਇਕ ਦਿਨ ਸਵੇਰ ਵੇਲੇ ਸ਼ੇਖ ਆਪਣੇ ਜ਼ਮਾਇਤਖ਼ਾਨਾ ਦੀ ਛੱਤ ਤੇ ਟਹਿਲ ਰਹੇ ਸਨ ਥਲੇ ਨਜ਼ਰ ਪਈ ਤਾਂ ਵੇਖਿਆ ਕਿ ਜਮਨਾ ਦਰਿਆ ਦੇ ਕਿਨਾਰੇ ਕੁਝ ਹਿੰਦੂ ਬੁਤਾਂ ਦੀ ਪੂਜਾ ਵਿਚ ਵਿਅਸਤ ਹਨ, ਫਰਮਾਇਆ :

ਹਰ ਕੌਮ ਗਸਤ ਰਾਹੇ ਦੀਨੇ ਵ ਕਿਬਲਾ ਗਾਹੇ

(ਹਰ ਕੌਮ ਦਾ ਇਕ ਦੀਨ ਅਤੇ ਕਿਬਲਾ-ਗਾਹ ਹੁੰਦਾ ਹੈ)

ਇਸ ਤੁਕ ਵਿਚ ਧਾਰਮਿਕ ਸਹਿਨਸ਼ੀਲਤਾ ਦਾ ਇਕ ਅਸੀਮ ਜਜ਼ਬਾ ਸਿਮਟ ਆਇਆ ਹੈ। ਇਕ ਅਜਿਹੇ ਦੌਰ ਵਿਚ ਜਦ ਮੁਸਲਮਾਨਾਂ ਦੀ ਸਿਆਸੀ ਸੱਤਾ ਆਪਣੇ ਪੂਰੇ ਸਿਖਰ ਤੇ ਸੀ ਇਕ ਧਾਰਮਿਕ ਆਗੂ ਦਾ ਇਹ ਆਪਮੁਹਾਰਾ ਕਥਨ ਕੇਵਲ ਧਾਰਮਿਕ ਸਹਿਨਸ਼ੀਲਤਾ ਦਾ ਹੀ ਨਹੀਂ ਸਗੋਂ ਇਕ ਅਜਿਹੇ ਧਰਮ-ਦਰਸ਼ਨ ਦਾ ਪ੍ਰਤਿਬਿੰਬ ਹੈ ਜਿਸ ਨੇ ਭਾਰਤ ਦੀ ਸਭਿਅਤਾ ਦੀ ਅਨੇਕਤਾ ਵਿਚ ਏਕਤਾ ਨੂੰ ਸਮਝ ਲਿਆ ਹੋਵੇ ਅਤੇ ਜਿਹੜਾ ਇਥੋਂ ਦੇ ਸਭਿਆਚਾਰਕ ਨਕਸ਼ੇ ਵਿਚ ਹਰ ਇਕ 'ਦੀਨ' ਅਤੇ ਹਰ ਇਕ 'ਕਿਬਲਾ-ਗਾਹ' ਨੂੰ ਵੇਖਣ

ਵਾਸਤੇ ਤਿਆਰ ਹੋਵੇ ।

ਧਾਰਮਿਕ ਸ਼ਹਿਨਸ਼ੀਲਤਾ ਅਤੇ ਮੇਲਜੋਲ ਦਾ ਜਿਹੜਾ ਵਾਤਾਵਰਣ ਸ਼ੇਖ਼ ਨੇ ਪੈਦਾ ਕਰ ਦਿੱਤਾ ਸੀ ਉਹ ਇਸ ਫ਼ਜ਼ਾ ਵਾਸਤੇ ਚੰਗਾ ਸਾਬਤ ਹੋਇਆ ਜਿਸ ਵਿਚ ਭਗਤੀ-ਲਹਿਰ ਦਾ ਵਿਕਾਸ ਹੋਇਆ ਅਤੇ ਜਿਸ ਦੇ ਪ੍ਰਭਾਵ ਹੇਠ ਹਿੰਦੂ ਅਤੇ ਮੁਸਲਮਾਨ ਧਾਰਮਿਕ ਆਗੂਆਂ ਨੇ ਆਪਣੇ ਧਰਮ-ਦਰਸ਼ਨ ਲਈ ਸਾਂਝੇ ਤੱਤਾਂ ਦੀ ਤਲਾਸ਼ ਸ਼ੁਰੂ ਕਰ ਦਿੱਤੀ । ਅਮੀਰ ਖ਼ੁਸਰੋ ਦਾ ਇਹ ਸ਼ੇਅਰ ਕੇਵਲ ਉਨ੍ਹਾਂ ਦਾ ਹੀ ਨਹੀਂ ਸਗੋਂ ਉਨ੍ਹਾਂ ਦੇ ਸ਼ੇਖ਼ ਦੇ ਦਸ਼ਰਨ ਦਾ ਵੀ ਪ੍ਰਤਿਬਿੰਬ ਹੈ :

> ਨਿਸਬਤ ਹਨੂਜ਼ ਅਜ ਦਰ ਦੀਨਦਾਰ ਦੂ ਮਾ
> ਮਏਤ ਬੇ ਬੇ-ਜਾਏ ਕਰਾਰ ਚੂ ਮਾਂ
> (ਹਿੰਦੂ ਭਾਵੇਂ ਸਾਡੀ ਤਰ੍ਹਾਂ ਦੀਨਦਾਰ ਨਹੀਂ ਪਰ ਬਹੁਤ ਸਾਰਿਆਂ ਰਾਜਾਂ ਵਿਚ ਅਸੀਂ ਤੇ ਉਹ ਇਕ ਹਾਂ । )

ਹਜ਼ਰਤ ਮਹਿਬੂਬ ਅਲ੍ਹਾਹੀ ਨੇ ਸਮਾਜ ਸੁਧਾਰ ਵਾਸਤੇ ਲਗਾਤਾਰ ਅਤੇ ਸੱਚੇ ਦਿਲੋਂ ਸੰਘਰਸ਼ ਕੀਤਾ । ਜ਼ਿਯਾਉਦੀਨ ਬਰਨੀ ਦਾ ਕਥਨ ਹੈ ਕਿ ਉਨ੍ਹਾਂ ਦੀਆਂ ਕੋਸ਼ਿਸ਼ਾਂ ਨਾਲ ਪਾਪ ਲੋਕਾਂ ਵਿਚੋਂ ਘਟ ਗਏ ਅਤੇ ਸਮਾਜੀ ਬੁਰਾਈਆਂ ਜਿਵੇਂ ਕਿ ਸੂਦ-ਖੋਰੀ ਆਦਿ ਦੇ ਵਿਰੁਧ ਸ਼ੇਖ ਨੇ ਖਾਮੋਸ਼ ਪਰ ਪ੍ਰਭਾਵ ਪੂਰਬਕ ਕਦਮ ਉਠਾਏ ਅਤੇ ਲੋਕਾਂ ਦੇ ਦਿਲਾਂ ਵਿਚ ਨੇਕ ਜੀਵਨ ਦੀ ਵਿਸ਼ੇਸ਼ਤਾ ਦਾ ਨਕਸ਼ਾ ਬਿਠਾਇਆ । ਸ਼ੇਖ ਦਾ ਸੁਧਾਰਣ ਦਾ ਤਰੀਕਾ ਪ੍ਰੰਪਰਾਗਤ ਤਰੀਕਿਆਂ ਨਾਲੋਂ ਵੱਖਰਾ ਸੀ । ਉਹ ਖੁਲਮ-ਖੁਲਾ ਆਲੋਚਨਾ ਕਰਨ ਦੀ ਬਜਾਏ ਚੁੱਪਚਾਪ ਦਿਲ ਦੀ ਦੁਨੀਆਂ ਦਾ ਨਿਰੀਖਣ ਕਰਦੇ ਸਨ ਅਤੇ ਆਪਣੇ ਵਿਸ਼ੇਸ਼ ਮਨਮੋਹਕ ਅੰਦਾਜ਼ ਨਾਲ ਸਦਾਚਾਰਕ ਅਸੂਲਾਂ ਦੀ ਉੱਚਤਾ ਦਾ ਅਹਿਸਾਸ ਪੈਦਾ ਕਰ ਦੇਂਦੇ ਸਨ । ਆਪ ਸ਼ੇਖ ਨੂੰ ਆਪਣੇ ਇਸ ਤਰੀਕੇ ਦੀ ਕਾਮਯਾਬੀ ਦਾ ਅੰਦਾਜ਼ਾ ਸੀ । ਇਕ ਵਾਰ ਫਰਮਾਇਆ ਸੀ ਕਿ ਉਨ੍ਹਾਂ ਨਾਲ ਸੰਬੰਧ ਪੈਦਾ ਕਰਨ ਉਪਰੰਤ ਕਈ ਲੋਕ ਪਾਪਾਂ ਤੋਂ ਪਰਹੇਜ਼ ਕਰਨ ਲਗਦੇ ਹਨ । ਉਨ੍ਹਾਂ ਨੇ ਸੂਫ਼ੀਵਾਦ ਨੂੰ ਇਕ ਜਨਤਕ ਲਹਿਰ ਬਣਾ ਕੇ ਇਸ ਦੇ ਵਿਕਾਸ ਲਈ ਰਸਤੇ ਖੋਲ ਦਿਤੇ ਸਨ । ਬਰਨੀ ਦਾ ਬਿਆਨ ਹੈ ਕਿ ਲੋਕਾਂ ਦੀ ਦਿਲਚਸਪੀ ਸੂਫ਼ੀਵਾਦ ਦੀਆਂ ਪੁਸਤਕਾਂ ਵਿਚ ਵਧ ਗਈ ਸੀ ਅਤੇ ਆਮ ਤੌਰ ਤੇ ਇਕ ਜਜ਼ਬਾ ਅਜਿਹਾ ਉਭਰ ਆਇਆ ਸੀ ਜਿਸ ਨਾਲ ਜੀਵਨ ਦੀਆਂ ਚੰਗੀਆਂ ਕੀਮਤਾਂ ਨੂੰ ਬਰਕਰਾਰ ਰਖਿਆ ਜਾ ਸਕਦਾ ਸੀ । ਅਮੀਰ ਹਸਨ ਅੱਲ੍ਹਾ ਸੰਜਰੀ ਜਿਸ ਤਰ੍ਹਾਂ ਆਪਣਾ ਸ਼ਰਾਬ ਨੋਸ਼ੀ ਦਾ ਜੀਵਨ ਛੱਡ ਕੇ ਸ਼ੇਖ ਦੇ ਕਦਮਾਂ ਵਿਚ ਆ ਗਏ ਸਨ ਇਸ ਦਾ ਵਿਵਰਣ ਤਜ਼ਕਰਿਆਂ ਵਿਚ ਮਿਲਦਾ ਹੈ । ਅਲੀ ਜਾਨਦਾਰ ਦਾ ਇਹ ਆਲਮ ਸੀ ਕਿ ਸ਼ਤਰੰਜ ਵਿਚ ਹਰ ਸਮੇਂ ਵਿਅਸਤ ਰਹਿੰਦੇ ਸਨ । ਬਾਅਦ ਵਿਚ ਅਮੀਰ ਖ਼ੁਸਰੋ ਨੇ ਇਸ ਬਾਬਤ ਪੁੱਛਿਆ ਤਾਂ ਕਿਹਾ :

> ''ਪਹਿਲਾਂ ਤਾਂ ਮੇਰਾ ਸ਼ੌਕ ਇਹ ਸੀ ਕਿ ਹਜ ਵੀ ਕਰਦਾ ਤਾਂ ਸ਼ਤਰੰਜ ਨਾ ਛਡਦਾ ਅਤੇ ਜਦ ਤੋਂ ਹਜ਼ਰਤ ਖ੍ਵਾਜਾ ਦਾ ਮੁਰੀਦ ਹੋਇਆ ਹਾਂ ਬਿਲਕੁਲ ਸ਼ਤਰੰਜ ਦੀ ਹਵਸ ਜਾਂਦੀ ਰਹੀ ।''

ਜਨਤਾ ਵਿਚ ਹਜ਼ਾਰਾਂ ਅਜਿਹੇ ਲੋਕ ਸਨ ਜਿਨ੍ਹਾਂ ਦਾ ਜੀਵਨ ਚੁੱਪਚਾਪ ਬਦਲ ਜਾਂਦਾ ਸੀ । ''ਖੈਰੂਲ-ਮਜਾਲਿਸ'' ਵਿਚ ਅਜਿਹੇ ਕਈ ਪਰਿਵਾਰਾਂ ਦਾ ਜ਼ਿਕਰ ਹੈ ।

ਸ਼ੇਖ਼ ਨੇ ਜਿਸ ਤਰ੍ਹਾਂ ਸਮਾਜ ਨੂੰ ਚੰਗਾ ਬਨਾਣ ਦੀ ਕੋਸ਼ਿਸ਼ ਕੀਤੀ ਉਸ ਦੇ ਕਈ ਵਿਵਰਣ

ਮਲਫ਼ੂਜ਼ਾ ਆਦਿ ਵਿਚ ਮਿਲਦੇ ਹਨ । ਤੁਆਇਫ਼ਾਂ ਨੂੰ ਚੰਗੇ ਜੀਵਨ ਵਲ ਪ੍ਰੇਰਣ ਵਾਸਤੇ ਸ਼ੇਖ਼ ਲਗਾਤਾਰ ਵਜੀਫ਼ਾ ਦੇਂਦੇ ਸਨ ਅਤੇ ਹਰ ਅਵਸਰ ਤੇ ਉਨ੍ਹਾਂ ਦਾ ਖਾਣਾ ਭੇਜਦੇ ਅਤੇ ਆਪਣੇ ਖਾਮੋਸ਼ ਢੰਗ ਨਾਲ ਉਨ੍ਹਾਂ ਦੀ ਕਦਰ ਕਰਦੇ ਸਨ । ਗੁਲਾਮੀ ਤੋਂ ਉਨ੍ਹਾਂ ਨੂੰ ਬੜੀ ਨਫ਼ਰਤ ਸੀ । ਮੁਰੀਦਾਂ ਦੇ ਸਾਮ੍ਹਣੇ ਅਜਿਹੇ ਤਰੀਕੇ ਨਾਲ ਇਸ ਸਮੱਸਿਆ ਨੂੰ ਰਖਦੇ ਕਿ ਉਹ ਆਪਣੇ ਆਪ ਗੁਲਾਮਾਂ ਨੂੰ ਮੁਕਤ ਕਰ ਦੇਂਦੇ । ਅਮੀਰ ਹਸਨ ਸੰਜਰੀ ਨੇ ਆਪ ਆਪਣਾ ਹਾਲ ਲਿਖਿਆ ਹੈ ਅਤੇ ਦੂਜਿਆਂ ਦੇ ਤਰੀਕੇ ਵੀ ਬਿਆਨ ਕੀਤੇ ਹਨ ਕਿ ਕਿਸ ਤਰ੍ਹਾਂ ਸ਼ੇਖ ਦੀ ਪ੍ਰੇਰਣਾ ਕਾਰਨ ਕਈ ਗੁਲਾਮ ਅਤੇ ਕਨੀਜ਼ਾ ਮੁਕਤ ਹੋਈਆਂ ।

ਸ਼ੇਖ਼ਾਂ ਦੇ ਸ਼ੇਖ਼ ਨੇ ਆਪਣੇ ਜੀਵਨ ਵਿਚ ਕਿਸੀ ਬਾਦਸ਼ਾਹ ਨੂੰ ਆਪਣੀ ਖ਼ਾਨਗਾਹ ਵਿਚ ਨਹੀਂ ਆਉਣ ਦਿਤਾ ਅਤੇ ਸੁਲਤਾਨ ਤੇ ਸਿਆਸਤ ਤੋਂ ਬਿਲਕੁਲ ਅਲਗ ਰਹੇ । ਪਰ ਕਈ ਇਕ ਗਰੀਬਾਂ ਦੀ ਬਾਦਸ਼ਾਹੀ ਬਾਰੇ ਭਵਿੱਖਵਾਣੀ ਜ਼ਰੂਰ ਕੀਤੀ । ਫਰਿਸ਼ਤਾ ਦਾ ਬਿਆਨ ਹੈ ਕਿ ਹਸਨ ਗੰਗੋ ਜਿਸ ਨੇ ਬਾਅਦ ਨੂੰ ਬਹਿਮਨੀ ਸਲਤਨਤ ਦੀ ਬੁਨਿਆਦ ਰਖੀ, ਗਰੀਬੀ ਤੇ ਭੁਖ ਦੀ ਹਾਲਤ ਵਿਚ ਸ਼ੇਖ਼ਾਂ ਦੇ ਸ਼ੇਖ਼ ਦੀ ਖ਼ਾਨਗਾਹ ਤੇ ਹਾਜ਼ਿਰ ਹੋਇਆ ਅਤੇ ਉਨ੍ਹਾਂ ਨੇ ਇਕ ਰੋਟੀ ਦਾ ਟੁਕੜਾ ਆਪਣੀ ਉਂਗਲੀ ਤੇ ਰਖ ਕੇ ਦਿਤਾ ਅਤੇ ਫਰਮਾਇਆ ਸੀ, "ਇਹ ਤੇਰੀ ਸਲਤਨਤ ਦਾ ਛੱਤਰ ਹੈ, ਜਿਹੜਾ ਦੱਖਣ ਵਿਚ ਤੈਨੂੰ ਪ੍ਰਾਪਤ ਹੋਵੇਗਾ ।" ਫਰਿਸ਼ਤਾ ਦਾ ਹੀ ਬਿਆਨ ਹੈ ਕਿ ਜਦ ਹਸਨ ਤਖ਼ਤ ਤੇ ਬੈਠਿਆ ਤਾਂ ਉਸ ਨੇ ੫ ਮਣ ਸੋਨਾ ਅਤੇ ੧੦ ਮਣ ਚਾਂਦੀ ਬੁਰਹਾਨੁਦ-ਦੀਨ ਗ਼ਰੀਬ ਰਾਹੀਂ ਸ਼ੇਖ਼ਾਂ ਦੇ ਸ਼ੇਖ ਹਜ਼ਰਤ ਨਿਜ਼ਾਮੁੱਦੀਨ ਔਲੀਆ ਦੀ ਆਤਮਾ ਨੂੰ ਪੁੰਨ ਪਹੁੰਚਾਣ ਵਾਸਤੇ ਵੰਡੀ ।

ਮੁਹੰਮਦ ਬਿਨ ਤੁਗਲਕ਼ ਨੇ ਰੌਜ਼ੇ ਤੇ ਗੁੰਬਦ ਬਣਵਾਇਆ ਸੀ । ਫੀਰੋਜ਼ ਸ਼ਾਹ ਨੇ ਮਕਬਰੇ ਦੇ ਦਰਵਾਜ਼ੇ ਅਤੇ ਜਾਲੀਆਂ ਸੰਦਲ ਦੀਆਂ ਬਣਵਾਈਆਂ ਅਤੇ ਸੋਨੇ ਦੀਆਂ ਕੰਦੀਲਾਂ ਜ਼ੰਜੀਰਾਂ ਨਾਲ ਬੰਨ ਕੇ ਚਾਰੇ ਕੋਨਿਆਂ ਤੇ ਲਟਕਵਾਈਆਂ ।

ਤੈਮੂਰ ਜਦ ਅੱਗ ਅਤੇ ਲਹੂ ਦੀ ਖੇਡ ਖੇਡਦਾ ਹੋਇਆ ਦਿੱਲੀ ਪੁਜਾ ਤਾਂ ਸ਼ੇਖ਼ ਦੇ ਮਜ਼ਾਰ ਤੇ ਹਾਜ਼ਰੀ ਦਿੱਤੀ । ਬਾਬਰ ਨੇ ਜਦ ਸਫ਼ਰ ਦਾ ਸਾਮਾਨ ਦਿੱਲੀ ਵਿਚ ਖੋਹ ਲਿਆ ਤਾਂ ਮਹਿਬੂਬ ਔਲਾਹੀ ਦੇ ਆਸਤਾਨੇ ਤੇ ਸ਼ਰਧਾ ਦੇ ਫੁਲ ਚੜ੍ਹਾਏ । ਹਮਾਈਉਂ ਦੇ ਮਕਬਰੇ ਵਾਸਤੇ ਜਿਹੜਾ ਸਥਾਨ ਚੁਣਿਆ ਗਿਆ ਉਹ ਸ਼ੇਖ ਦੀ ਖ਼ਾਨਗਾਹ ਦੀ ਛਾਂ ਵਿਚ ਸੀ । ਅਕਬਰ ਕਈ ਵਾਰ ਰੋਜ਼ੇ ਤੇ ਹਾਜ਼ਿਰ ਹੋਇਆ । ਸ਼ਾਇਦ ਹੀ ਕੋਈ ਮੁਗ਼ਲ ਬਾਦਸ਼ਾਹ ਹੋਵੇ ਜਿਸ ਨੇ ਆਪਣੀ ਸ਼ਰਧਾਂਜ਼ਲੀ ਭੇਟ ਨਾ ਕੀਤੀ ਹੋਵੇ । ਜਨਤਾ ਦਾ ਹਾਲ ਤਾਂ ਇਹ ਸੀ ਕਿ ਪਿਛਲੇ ਸਤ ਸੌ ਸਾਲ ਵਿਚ ਦਿੱਲੀ ਬੜੇ ਇਨਕਲਾਬਾਂ ਵਿਚੋਂ ਲੰਘੀ ਪਰ ਸ਼ੇਖ ਦੀ ਦਰਗਾਹ ਸਦਾ ਰੂਹਾਨੀ ਸ਼ਾਂਤੀ ਦਾ ਕੇਂਦਰ ਰਹੀ ਅਤੇ ਸ਼ਰਧਾਲੂਆਂ ਦੀ ਭੀੜ ਲਗੀ ਰਹੀ । ਮੀਰ ਖ਼ੁਰਦ ਨੇ ਲਿਖਿਆ ਹੈ ਕਿ ਇਨ੍ਹਾਂ ਦੇ ਵਿਸਾਲ ਉਪਰੰਤ

ਮੁਸਲਮਾਂ ਵ ਹਿੰਦੂ ਤਰਸਾ ਵ ਗਿਬਰ
ਜ਼ ਖਾਕ-ਇ-ਦਰਤ ਜੁਮਲਾ ਅਫਸਰ ਕੁੰਦਦ
(ਮੁਸਲਮਾਨ ਤੇ ਹਿੰਦੂ, ਗਿਬਰ ਅਤੇ ਤਰਸਾ ਸਾਰੇ ਦੇ ਸਾਰੇ ਤੇਰੇ ਦਰ ਦੀ ਧੂੜ ਨੂੰ ਆਪਣੇ ਸਿਰ ਦਾ ਤਾਜ ਬਣਾਉਂਦੇ ਹਨ ।)

**ਰਿਸ਼ਤੇਦਾਰ**

ਸ਼ੇਖ਼ਾਂ ਦੇ ਸ਼ੇਖ਼ ਦੀ ਇਕ ਭੈਣ ਸੀ, ਉਸ ਦੀ ਔਲਾਦ ਨੂੰ ਇਸ ਤਰ੍ਹਾਂ ਪਾਲਿਆ ਜਿਵੇਂ ਕੋਈ ਆਪਣੀ ਔਲਾਦ ਨੂੰ ਪਾਲਦਾ ਹੈ। ਆਪ ਤਾਂ ਉਹ ਕੰਵਾਰੇ ਰਹੇ ਪਰ ਆਪਣੇ ਭਾਣਜਿਆਂ ਨਾਲ ਅਜਿਹਾ ਪਿਆਰ ਸੀ ਜਿਵੇਂ ਆਪਣੇ ਹੀ ਲੜਕੇ ਹੋਣ। ਖ਼੍ਵਾਜਾ ਰਫੀਉਦੀਨ ਕੁਰਆਨ ਦੇ ਹਾਫ਼ਿਜ਼ ਸਨ। ਜਦ ਤੱਕ ਉਹ ਦਸਤਰਖਾਨ ਤੇ ਨਹੀਂ ਸਨ ਆ ਜਾਂਦੇ ਸ਼ੇਖ ਖਾਣ ਵਲ ਹੱਥ ਨਹੀਂ ਸਨ ਵਧਾਂਦੇ। ਤੋਹਫਿਆਂ ਆਦਿ ਦਾ ਉਨ੍ਹਾਂ ਨੂੰ ਵਿਸ਼ੇਸ਼ ਹਿੱਸਾ ਦੇਂਦੇ ਸਨ। ਤੀਰ ਅੰਦਾਜ਼ੀ, ਸੈਰ ਸਪਾਟਾ ਅਤੇ ਕੁਸ਼ਤੀ ਵਿਚ ਉਨ੍ਹਾਂ ਦੀ ਰੁਚੀ ਸੀ ਅਤੇ ਸ਼ੇਖ ਉਸ ਦੀ ਰੁਚੀ ਦੀਆਂ ਗੱਲਾਂ ਉਸ ਨਾਲ ਕਰਦੇ ਸਨ। ਦੂਜੇ ਭਾਣਜੇ ਖ਼੍ਵਾਜਾ ਤਕੀਉਦੀਨ ਨੂਹ ਵੀ ਕੁਰਆਨ ਦੇ ਹਾਫ਼ਿਜ਼ ਸਨ। ਸ਼ੁਕਰਵਾਰ ਦੀ ਰਾਤ ਨੂੰ ਕੁਰਆਨ ਦਾ ਪਾਠ ਪੂਰਾ ਕਰਦੇ ਸਨ। ਦਿਲ ਦੀ ਬਿਮਾਰੀ ਕਾਰਨ ਸ਼ੇਖ਼ ਦੇ ਜੀਵਨ ਵਿਚ ਹੀ ਪ੍ਰਲੋਕ ਸੁਧਾਰੇ। ਸ਼ੇਖ ਤੇ ਉਨ੍ਹਾਂ ਦੀ ਬੇ-ਵਕਤ ਮੌਤ ਦਾ ਮਾੜਾ ਅਸਰ ਪਿਆ ਸੀ।

ਦੂਜੇ ਰਿਸ਼ਤੇਦਾਰਾਂ ਵਿਚ ਖ਼੍ਵਾਜਾ ਅਬੂਬਕਰ ਮੁਸੱਲਾ ਬਰਦਾਰ ਮੌਲਾਨਾ ਕਾਸਿਮ, ਖ਼੍ਵਾਜਾ ਅਜ਼ੀਜ਼ੁਦੀਨ ਵਿਸ਼ੇਸ਼ ਵਰਨਣਯੋਗ ਹਨ। ਮੀਰ ਖ਼ੁਰਦ ਨੇ ਇਨ੍ਹਾਂ ਦਾ ਹਾਲ ਸਯੀਰੁਲ-ਔਲੀਆ ਵਿਚ ਲਿਖਿਆ ਹੈ। ਖ਼੍ਵਾਜਾ ਅਬੂਬਕਰ ਹਰ ਸਮੇਂ ਸੇਵਾ ਵਿਚ ਵਿਅਸਤ ਰਹਿੰਦੇ ਸਨ। ਸਦਾ ਰੋਜ਼ੇ ਰਖਦੇ ਸਨ। ਸਮਾਅ ਦਾ ਬੜਾ ਸ਼ੌਕ ਸੀ। ਮੀਰ ਖ਼ੁਰਦ ਨੇ ਇਨ੍ਹਾਂ ਬਾਰੇ ਲਿਖਿਆ ਹੈ, ''ਜਦ ਸ਼ੇਖ਼ਾਂ ਦੇ ਸ਼ੇਖ ਵਫਾਤ ਪਾ ਗਏ ਤਾਂ ਭਾਵੇਂ ਉਨ੍ਹਾਂ ਦੇ ਕਈ ਯਾਰ ਸ਼ਾਹੀ ਵਜ਼ੀਫੇ ਅਤੇ ਪਿੰਡਾਂ ਅਤੇ ਜ਼ਮੀਨਾਂ ਵਿਚ ਵਿਅਸਤ ਹੋ ਗਏ ਪਰ ਉਨ੍ਹਾਂ ਨੇ ਕਿਸੀ ਚੀਜ਼ ਨਾਲ ਕੋਈ ਸੰਬੰਧ ਨਹੀਂ ਰਖਿਆ। 'ਮੌਲਾਨਾ ਕਾਸਿਮ'' ਨੇ ਤਫ਼ਸੀਰ ਦੇ ਹੁਨਰ ਤੇ ਇਕ ਕਿਤਾਬ 'ਲਤਾਇਫੁਲ ਤਫ਼ਸੀਰ' ਸੰਪਾਦਿਤ ਕੀਤੀ ਸੀ। ਖ਼੍ਵਾਜਾ ਅਜ਼ੀਜ਼ੁਦ-ਦੀਨ ਨੇ 'ਮਜਮੂਹ-ਉਲ-ਫਵਾਇਦ' ਦੇ ਨਾਂ ਨਾਲ ਸ਼ੇਖ਼ ਦੇ ਮਲਫ਼ੂਜ਼ ਜਮ੍ਹਾ ਕੀਤੇ ਸਨ। ਜਮਾਇਤਖ਼ਾਨਾ ਵਿਚ ਅਮਾਮਤ ਦੇ ਫਰਜ਼ ਉਨ੍ਹਾਂ ਹਵਾਲੇ ਸਨ।

**ਬਾਬਾ ਸਾਹਿਬ ਦਾ ਖ਼ਾਨਦਾਨ**

ਹਜ਼ਰਤ ਬਾਬਾ ਸਾਹਿਬ ਦੀ ਬੇਟੀ ਬੀਬੀ ਫਾਤਮਾ ਸ਼ੇਖ ਬਦਰੁਦੀਨ ਅਸਹਾਕ ਨਾਲ ਵਿਆਹੇ ਗਏ ਸਨ। ਮੌਲਾਨਾ ਅਸਹਾਕ ਦੀ ਮੌਤ ਉਪਰੰਤ ਸ਼ੇਖ਼ਾਂ ਦੇ ਸ਼ੇਖ ਨੇ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਯਤੀਮ ਲੜਕਿਆਂ ਖ਼੍ਵਾਜਾ ਮੁਹੰਮਦ ਅਮਾਮ ਅਤੇ ਖ਼੍ਵਾਜਾ ਮੁਹੰਮਦ ਮੂਸਾ ਨੂੰ ਦਿੱਲੀ ਬੁਲਾ ਲਿਆ ਸੀ ਅਤੇ ਉਨ੍ਹਾਂ ਦੀ ਸੇਵਾ ਅਤੇ ਸਰਪਰਸਤੀ ਵਿਚ ਕਸਰ ਨਾ ਛੱਡੀ। ਖ਼੍ਵਾਜਾ ਮੁਹੰਮਦ ਅਮਾਮ ਹਾਫਿਜ਼ ਸਨ। ਪਿਆਰ ਅਤੇ ਦਰਦ ਨਾਲ ਭਰਿਆ ਹੋਇਆ ਦਿਲ ਉਨ੍ਹਾਂ ਪਾਸ ਸੀ। ਦਾਨੀ ਸਨ। ਹਜ਼ਰਤ ਮਹਿਬੂਬ ਅਲਾਹੀ ਦੇ ਜੀਵਨ ਵਿਚ ਹੀ ਲੋਕਾਂ ਨੂੰ ਬੈਤ ਕਰਦੇ ਸਨ। ਜਦ ਸ਼ੇਖ਼ ਦੀ ਅਮਾਮਤ ਕਰਦੇ ਤਾਂ ਉਨ੍ਹਾਂ ਦੇ ਅੱਥਰੂ ਨਿਕਲ ਆਉਂਦੇ। ਖ਼੍ਵਾਜਾ ਸੱਯਦ ਮੂਸਾ ਵੀ ਕੁਰਆਨ ਦੇ ਹਾਫ਼ਿਜ ਸਨ। ਕਵਿਤਾ ਦਾ ਸ਼ੌਕ ਸੀ। ਅਰਬੀ ਫਾਰਸੀ ਵਿਚ ਸ਼ੇਅਰ ਕਹਿੰਦੇ ਸਨ। ਸੰਗੀਤ ਵਿਚ ਨਿਪੁੰਨ ਸਨ। ਹਜ਼ਰਤ ਮਹਿਬੂਬ ਅਲਾਹੀ ਨੇ ਜਿਸ ਤਰ੍ਹਾਂ ਖ਼ਾਨਦਾਨ ਬਦਰੁਦੀਨ ਅਸਹਾਕ ਦਾ ਖਿਆਲ ਰਖਿਆ ਅਤੇ ਜਿਹੜਾ ਵਿਸ਼ੇਸ਼ ਵਰਤਾਉ ਕੀਤਾ ਉਸ ਦਾ ਵਿਸਥਾਰ ਸਯੀਰੁਲ-ਔਲੀਆ ਵਿਚ ਵੇਖਿਆ ਜਾ ਸਕਦਾ ਹੈ।

**ਵਿਸ਼ੇਸ਼ ਸੇਵਕ**

ਸ਼ੇਖਾਂ ਦੇ ਸੁਲਤਾਨ ਦੇ ਵਿਸ਼ੇਸ਼ ਸੇਵਕਾਂ ਵਿਚੋਂ ਇਕਬਾਲ ਦਾ ਨਾਂ ਸਭ ਤੋਂ ਉਪਰ ਹੈ। ਖ਼ਾਨਗਾਹ ਵਿਚ ਦਾਨ-ਦਕਸ਼ਣਾ ਦੀ ਵੇਖ ਭਾਲ ਅਤੇ ਖਾਣਾ ਦਾ ਪ੍ਰਬੰਧ ਉਨ੍ਹਾਂ ਪਾਸ ਸੀ। ਸ਼ੇਖ ਉਨ੍ਹਾਂ ਨੂੰ ਬੜੇ ਪਿਆਰ ਨਾਲ 'ਲਾਲਾ' ਕਹਿੰਦੇ ਸਨ ਅਤੇ ਉਨ੍ਹਾਂ ਦੀ ਗਲਤੀ ਜਾਂ ਕੋਤਾਹੀ ਹੀ ਤੇ ਮਨਾ ਕਰਦੇ ਤਾਂ ਪਿਆਰ ਨਾਲ। ਦੋ ਹੋਰ ਸੇਵਕਾਂ ਖ਼੍ਵਾਜ਼ਾ ਮੁਬਸ਼ਰ ਅਤੇ ਖ਼੍ਵਾਜਾ ਅਬਦੁੱਲ ਰਹੀਮ ਦੇ ਨਾਂ ਵੀ ਮਿਲਦੇ ਸਨ।

**ਖਲੀਫੇ ਅਤੇ ਮੁਰੀਦ**

ਜਿਸ ਤਰ੍ਹਾਂ ਪੇੜ ਆਪਣੇ ਫਲ ਤੋਂ ਜਾਣਿਆ ਜਾਂਦਾ ਹੈ ਉਸੇ ਤਰ੍ਹਾਂ ਇਕ ਮੁਰਸ਼ਦ ਦੇ ਕਾਰਨਾਮਿਆਂ ਦਾ ਠੀਕ ਅਨੁਮਾਨ ਉਸ ਦੇ ਖਲੀਫਿਆਂ ਤੇ ਮੁਰੀਦਾਂ ਤੋਂ ਹੁੰਦਾ ਹੈ। ਅਮੀਰ ਖ਼ੁਸਰੋ ਨੇ ਸ਼ੇਖ ਦੇ ਖਲੀਫਿਆਂ ਬਾਰੇ ਕਿਹਾ ਸੀ :

ਵਾਂ ਮੁਰੀਦਾਂ ਰਹਰਵਾਨ-ਇ-ਯਕੀਂ
ਹਰ ਯਕੇ ਵਾਈ-ਇ-ਵਲਾਇਤ-ਇ-ਦੀਂ
ਜਿੰਦਾ ਦਾਰ ਸ਼ਬ ਅਜ਼-ਦਮ-ਇ-ਤਸਬੀਹ
ਗੁਲਗਲ ਅਫਗੰਦਾ ਦਰ ਰਵਾਕ-ਇ-ਮਸੀਹ
(ਉਨ੍ਹਾਂ ਦੇ ਪਿਆਰੇ ਮੁਰੀਦ ਸਾਹਿਬ-ਇ-ਵਲਾਇਤ ਸਨ ਉਨ੍ਹਾਂ ਦੇ ਰਤ-ਜਗੇ ਅਤੇ ਮਾਲਾ ਫੇਰਨ ਨਾਲ ਮਸੀਹ ਦੇ ਦਰਬਾਰ ਵਿਚ ਤਹਲਕਾ ਮਚਾ ਦਿਤਾ ਸੀ)

ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਉਨ੍ਹਾਂ ਦੇ ਖਲੀਫਿਆਂ ਵਿਚੋਂ ਸ਼ੇਖ ਨਸੀਰੁਦ-ਦੀਨ ਚਰਾਗ਼ ਦਹਿਲੀ, ਸ਼ੇਖ ਕੁਤਬੁਦੀਨ ਮੁਨੱਵਰ, ਮੌਲਾਨਾ ਫਖਰੁਦੀਨ ਜਹਾਦਦੀ, ਮੌਲਾਨਾ ਅਲਾਉਦੀਨ ਨੀਲੀ, ਮੌਲਾਨਾ ਬੁਰਹਾਨੁਦ-ਦੀਨ ਗਰੀਬ, ਮੌਲਾਨਾ ਵਜੀਹੁਦ-ਦੀਨ ਯੂਸਫ, ਮੌਲਾਨਾ ਅਖ਼ੀ ਸਰਾਜ, ਮੌਲਾਨਾ ਸ਼ਮਸੁਲਦੀਨ ਯਾਹਯਾ, ਕਾਜ਼ੀ ਮਹੀਉਦ-ਦੀਨ ਕਾਸ਼ਾਨੀ ਬੜਾ ਵੱਡਾ ਵਿਦਿਅਕ ਤੇ ਰੂਹਾਨੀ ਦਰਜਾ ਰਖਦੇ ਸਨ। ਇਨ੍ਹਾਂ ਖਲੀਫਿਆਂ ਨੇ ਸਾਰੇ ਹਿੰਦੁਸਤਾਨ ਨੂੰ ਆਪਣੀ ਸੁਰੀਲੀ ਬਾਣੀ ਨਾਲ ਗੂੰਜਾ ਦਿੱਤਾ ਅਤੇ ਚਿਸ਼ਤੀਏ ਸਿਲਸਲੇ ਦਾ ਨਾਂ ਸਾਰੇ ਹਿੰਦੁਸਤਾਨ ਦੇ ਕੋਨੇ ਕੋਨੇ ਵਿਚ ਪੁਜ ਗਿਆ।

ਇਨ੍ਹਾਂ ਖਲੀਫਿਆਂ ਦੇ ਰੂਹਾਨੀ ਕੰਮ ਦਾ ਅੰਦਾਜ਼ਾ ਇਲਾਕੇ ਦੀ ਤਾਰੀਖ ਦੇ ਨਿਰੀਖਣ ਦਾ ਲੋੜਵੰਦ ਹੈ। ਉਨ੍ਹਾਂ ਦੀ ਵਡਪਣ ਦਾ ਇਹ ਹਾਲ ਸੀ ਕਿ ਉਨ੍ਹਾਂ ਵਿਚੋਂ ਹਰ ਇਕ ਆਪਣੀ ਥਾਂ ਇਕ ਥੰਮ ਸੀ। ਮੌਲਾਨਾ ਸ਼ਮਸੁਲਦੀਨ ਯਾਹਯਾ ਦੀ ਵਿਦਵਤਾ ਦਾ ਇਹ ਹਾਲ ਸੀ ਕਿ ਹਜ਼ਰਤ ਚਰਾਗ ਦਿੱਲੀ ਨੇ ਉਨ੍ਹਾਂ ਬਾਰੇ ਕਿਹਾ ਸੀ :

ਸਾਲਤੁ-ਇਲ-ਇਲਮ ਮਨ ਐਯਾਲ ਹਕਨ
ਫ਼ਕਾਲੁਲ-ਇਲਮ ਸ਼ਮਸੁਲਦੀਨ ਯਾਹਯਾ
(ਮੈਂ ਇਲਮ ਨੂੰ ਸਵਾਲ ਕੀਤਾ ਕਿ ਦਸ ਤੈਨੂੰ ਕਿਸ ਨੇ ਜਿੰਦਾ ਕੀਤਾ। ਉਸ ਨੇ ਜਵਾਬ ਦਿਤਾ--ਸ਼ਮਸੁਲਦੀਨ ਯਾਹਯਾ ਨੇ)

ਸ਼ੇਖ਼ ਨਸੀਰੁਦ-ਦੀਨ ਚਰਾਗ ਨੇ ਦਿੱਲੀ ਵਿਚ ਚਿਸ਼ਤੀਆ ਸਿਲਸਲੇ ਦੀ ਪਰੰਪਰਾ ਨੂੰ ਉਸ ਸਮੇਂ ਸੁਰਜੀਤ ਕਰਨ ਦੀ ਕੋਸ਼ਿਸ਼ ਕੀਤੀ ਜਦ ਮੁਹੰਮਦ-ਬਿਨ-ਤੁਗ਼ਲਕ ਨੇ ਸੂਫੀਆਂ ਨੂੰ

ਜਬਰਦਸਤੀ ਦੱਖਣ ਅਤੇ ਕਸ਼ਮੀਰ ਭੇਜਣਾ ਸ਼ੁਰੂ ਕਰ ਦਿਤਾ ਸੀ ਅਤੇ ਦਿੱਲੀ ਵਿਚ ਸਿਲਸਲੇ ਦੇ ਸਾਰੇ ਵਿਸ਼ੇਸ਼ ਕੇਂਦਰ ਉਖੜਨ ਲਗੇ ਸਨ । ਮੀਰ ਮੁਨੱਵਰ ਅਤੇ ਹਮੀਦ ਕਲੰਦਰ ਨੂੰ ਇਨ੍ਹਾਂ ਦੀ ਮਜਲਿਸ ਵਿਚ ਉਹੀ ਖ਼ੁਸ਼ਬੂ ਆਂਦੀ ਸੀ ਜਿਹੜੀ ਹਜ਼ਰਤ ਮਹਿਬੂਬ ਅਲਾਹੀ ਦੀ ਮਹਿਫਲ ਵਿਚ

ਮਜ਼ਾਰ-ਇ-ਮਜਲਿਸ ਤੋ ਬੂਏ ਯਾਰ ਮੀ ਆਯਦ

ਖ਼ੁਸ਼ਮ ਜ-ਬੂਏ ਤੋ ਕਜ਼ ਸੂਏ ਯਾਰ ਮੀ ਆਯਦ

(ਮੈਨੂੰ ਤੇਰੀ ਮਜਲਿਸ ਤੋਂ ਯਾਰ ਦੀ ਖ਼ੁਸ਼ਬੂ ਆਉਂਦੀ ਹੈ । ਖ਼ੁਸ਼ਬੂ ਨਾਲ ਦਿਲ ਖ਼ੁਸ਼ ਹੋਣ ਕਿ ਯਾਰ ਦੀ ਗਲੀ ਵਿਚ ਆਉਂਦੀ ਹੈ ।)

ਮੌਲਾਨਾ ਹਸਾਮੁਦ-ਦੀਨ ਮੁਲਤਾਨੀ ਫ਼ਿਕਾ ਵਿਚ ਅਜਿਹੇ ਨਿਪੁੰਨ ਸਨ ਕਿ ਹਦਾਯਾ ਦੇ ਦੋਵੇਂ ਭਾਗ ਕੰਠ ਸਨ । ਕਾਜ਼ੀ ਮੀਉਦ-ਦੀਨ ਕਾਸ਼ਾਨੀ ਹਦੀਸ ਤੇ ਗਹਿਰੀ ਨਜ਼ਰ ਰਖਦੇ ਸਨ । ਮੌਲਾਨਾ ਅਲਾਉਲਦੀਨ ਨੀਲੀ ਕਿਸ਼ਾਫ਼ ਅਤੇ ਮਿਫ਼ਤਾਹ ਦੇ ਮਾਹਿਰ ਸਨ । ਮੌਲਾਨਾ ਬੁਰਹਾਨੁਦ-ਦੀਨ ਗਰੀਬ ਜਿਨ੍ਹਾਂ ਦੇ ਨਾਂ ਤੇ ਬੁਰਹਾਨਪੁਰ ਆਬਾਦ ਹੋਇਆ, ਉੱਚਕੋਟੀ ਦੇ ਵਿਦਵਾਨ ਸਨ । ਸ਼ੇਖ ਪ੍ਰਤਿ ਸ਼ਰਧਾ ਦਾ ਇਹ ਹਾਲ ਸੀ ਕਿ ਮਰਦੇ ਦਮ ਤੱਕ ਆਪਣੀ ਪਿੱਠ ਗਿਯਾਸਪੁਰ ਵੱਲ ਨਹੀਂ ਕੀਤੀ । ਫਿਰ ਸ਼ੇਖ ਦੇ ਮੁਰੀਦਾਂ ਵਿਚ ਅਮੀਰ ਖ਼ੁਸਰੋ ਅਤੇ ਹਸਨ ਜਿਹੇ ਕਵੀ, ਜ਼ਿਆਉਦ-ਦੀਨ ਬਰਨੀ ਵਰਗੇ ਇਤਿਹਾਸਕਾਰ ਸਨ ।

ਸ਼ੇਖ ਨਿਜ਼ਾਮੁੱਦੀਨ ਔਲੀਆ ਦੇ ਖਲੀਫ਼ੇ ਆਬਿਦ ਅਤੇ ਜ਼ਾਹਿਦ ਇਨਸਾਨਾਂ ਦੀ ਇਕ ਅਜਿਹੀ ਜਮਾਇਤ ਸੀ ਜਿਹੜੀ ਸ਼ੇਖ ਦੇ ਪਿਆਰ ਵਿਚ ਮਸਤ ਉਨ੍ਹਾਂ ਦੀ ਤਾਲੀਮ ਨੂੰ ਬੜੀ ਮੁਹੱਬਤ, ਇਰਾਦੇ ਤੇ ਨਿਮਰਤਾ ਨਾਲ ਫੈਲਾਉਣ ਵਿਚ ਲਗ ਗਈ ਸੀ ।

ਛਪੀ : ਖੁਰਾਨਾ ਪ੍ਰਿੰਟਰਜ਼, ਬੀ-੧੧੩, ਅਰਜੁਨ ਨਗਰ, ਨਵੀਂ ਦਿੱਲੀ-੧੧੦੦੨੯